


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਭਾਦੋਂ-ਅੱਸੂ, ਨਾਨਕਸ਼ਾਹੀ ੫੪੨ ਸਤੰਬਰ 2010

ਜਿਲਦ ੫੪ ਅੰਕ ੬






## ਚੰਦਾ

| | |
|---|---|
| ਸਾਲਾਨਾ (ਦੇਸ਼) | ੨੦ ਰੁਪਏ |
| ਲਾਈਫ਼ (ਦੇਸ਼) | ੨੦੦ ਰੁਪਏ |
| ਸਾਲਾਨਾ ਵਿਦੇਸ਼ | ੫੦੦ ਰੁਪਏ |
| ਲਾਈਫ਼ ਵਿਦੇਸ਼ | ੫੦੦੦ ਰੁਪਏ |
| ਪ੍ਰਤੀ ਕਾਪੀ | ੨ ਰੁਪਏ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net e-mail : gurmat_parkash@yahoo.co.in

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School Libraries by the Director of Public Instructions Punjab.
Vide Circular No. 4580-2/25-58-B-49154 Dated Oct. 1958

# ਤਤਕਰਾ

***ਗੁਰਬਾਣੀ ਵਿਚਾਰ :***

# ਭਾਦਉ ਭਰਮਿ ਭੁਲੀ...

*ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ॥*
*ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ॥*
*ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ॥*
*ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ॥*
*ਦਹ ਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ॥*
*ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ॥੧੧॥*

*(ਪੰਨਾ ੧੧੦੮-੦੯)*

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਬਾਰਹਮਾਹਾ ਤੁਖਾਰੀ ਦੀ ਇਸ ਪਾਵਨ ਪਉੜੀ ਦੁਆਰਾ ਅੱਸੂ ਮਹੀਨੇ ਦੀ ਰੁੱਤ, ਪ੍ਰਕਿਰਤੀ-ਵਰਣਨ ਅਤੇ ਲੋਕ-ਜੀਵਨ ਦੇ ਬਿੰਬਾਂ ਤੇ ਪ੍ਰਤੀਕਾਂ ਦੁਆਰਾ ਮਨੁੱਖੀ ਆਤਮਾ ਦੀ ਰੂਹਾਨੀ ਮਾਰਗ ਦੇ ਰਸਤੇ ਦੀਆਂ ਕਠਿਨਾਈਆਂ ਬਾਰੇ ਸੁਚੇਤ ਕਰਦੇ ਹੋਏ ਮਨੁੱਖ-ਮਾਤਰ ਨੂੰ ਆਤਮਿਕ ਕਲਿਆਣ ਤੇ ਪਰਮਾਤਮਾ ਦੇ ਮਿਲਾਪ ਦਾ ਗੁਰਮਤਿ ਮਾਰਗ ਦਰਸਾਉਂਦੇ ਹਨ।

ਸਤਿਗੁਰੂ ਜੀਵ-ਆਤਮਾ ਦੀ ਪ੍ਰਤੀਨਿਧਤਾ ਕਰਦਿਆਂ ਕਥਨ ਕਰਦੇ ਹਨ ਕਿ ਅੱਸੂ ਮਹੀਨੇ ਵਿਚ ਤਾਂ ਹੇ ਮੇਰੇ ਪਿਆਰੇ ਪਤੀ ਪਰਮਾਤਮਾ, ਆਪ ਮੈਨੂੰ ਆ ਕਰਕੇ ਮਿਲ ਪਵੋ, ਮੈਂ ਬੇਵੱਸ ਅਵਸਥਾ ਵਿਚ ਕਾਮਾਦਿਕ ਵੈਰੀਆਂ ਦੇ ਹੱਲਿਆਂ ਨੂੰ ਵੇਖ ਤੇ ਸਹਿ ਬੈਠੀ ਹਾਂ, ਮੈਂ ਹਉਕੇ ਭਰ ਰਹੀ ਹਾਂ। ਮੈਂ ਆਪਣੇ ਅਸਲ ਮਾਰਗ ਤੋਂ ਜੁ ਖੁੰਝ ਬੈਠੀ ਸਾਂ ਭਾਵ ਮੈਂ ਆਤਮਿਕ ਮੌਤੇ ਮਰ ਰਹੀ ਹਾਂ। ਮਾਲਕ ਦੇ ਨਾਮ ਤੋਂ ਵਿਹੂਣਾ ਜੀਵਨ ਕਾਹਦਾ ਜੀਵਨ ਹੈ? ਪਰੰਤੂ ਹੇ ਮਾਲਕ ਪਰਮਾਤਮਾ! ਜੇਕਰ ਆਪ ਮਿਲਾ ਲਵੋ ਤਾਂ ਮੇਰੇ 'ਤੇ ਸੰਸਾਰਿਕਤਾ ਦਾ ਜੋ ਦੂਸਰਾ ਰੰਗ ਚੜ੍ਹਿਆ ਹੋਇਆ ਹੈ, ਇਹ ਉਤਰ ਸਕਦਾ ਹੈ। ਭੌਤਿਕ ਸੰਸਾਰ ਦੇ ਝੂਠੇ ਮੋਹ ਵਿਚ ਫਸ ਕੇ ਹੇ ਮਾਲਕ, ਮੈਂ ਛੁੱਟੜ ਹੋ ਗਈ। ਪਿਲਛੀ ਤੇ ਕਾਹੀ ਦੇ ਚਿੱਟੇ ਬੂਰ ਦੀ ਤਰ੍ਹਾਂ ਮੇਰੇ ਕੇਸ ਵੀ ਫੁੱਲ ਗਏ ਭਾਵ ਚਿੱਟੇ ਹੋ ਗਏ ਭਾਵ ਮੈਂ ਫਜ਼ੂਲ ਹੀ ਕੀਮਤੀ ਉਮਰ ਲੰਘਾ ਬੈਠੀ। ਮੇਰੀ ਸਰੀਰਿਕ ਸ਼ਕਤੀ ਅਗਾਂਹ ਤੁਰ ਗਈ ਹੈ। ਸਰੀਰਿਕ ਕਮਜ਼ੋਰੀ ਰੂਪੀ ਸਿਆਲ ਆਉਂਦਾ ਦਿੱਸ ਰਿਹਾ ਹੈ। ਇਹ ਵੇਖ ਕੇ ਮਨ ਡੋਲਦਾ ਹੈ। ਪਰੰਤੂ ਅੱਸੂ ਦੇ ਮਹੀਨੇ ਜੋ ਟਹਿਣੀਆਂ ਭਰੀਆਂ-ਭਰੀਆਂ ਹੋਈਆਂ ਹਨ, ਇਨ੍ਹਾਂ ਨੂੰ ਵੇਖ ਕੇ ਆਸ ਬੱਝਦੀ ਹੈ। 'ਹੌਲੀ-ਹੌਲੀ ਪੱਕਣ ਵਾਲਾ ਮਿੱਠਾ ਹੁੰਦਾ ਹੈ' ਦਾ ਵਿਚਾਰ ਮਨ ਅੰਤਰ ਨੂੰ ਤਸੱਲੀ ਦਿੰਦਾ ਹੈ। ਗੁਰੂ ਜੀ ਕਥਨ ਕਰਦੇ ਹਨ ਕਿ ਅੱਸੂ ਦੇ ਮਹੀਨੇ ਹੇ ਮਨੁੱਖ! ਤੂੰ ਵੀ ਅਰਦਾਸ ਬੇਨਤੀ ਕਰ ਕਿ ਮੇਰਾ ਮਾਲਕ ਪਰਮਾਤਮਾ ਮੈਨੂੰ ਸੱਚੇ ਗੁਰੂ ਦੇ ਦੁਆਰਾ ਆ ਕੇ ਮਿਲ ਪਵੇ।

■

ਸੰਪਾਦਕੀ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉੱਚਾ-ਸੁੱਚਾ ਸਤਿਕਾਰ ਸਮੂਹ ਪੰਥ ਦਾ ਜ਼ਰੂਰੀ ਫਰਜ਼

*ਸ੍ਰੀ ਗੁਰੂ ਗ੍ਰੰਥ ਸਾਹਿਬ ਸਮੂਹ ਸਿੱਖ ਪੰਥ ਦੇ ਹਾਜ਼ਰ-ਨਾਜ਼ਰ, ਜਾਗਤ-ਜੋਤ ਸਤਿਗੁਰੂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਪ੍ਰਕਾਸ਼ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸਤੰਬਰ ੧੬੦੪ ਈ. ਵਿਚ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਪਾਵਨ ਅਗਵਾਈ 'ਚ ਕੀਤਾ ਗਿਆ। ਇਹ ਪ੍ਰਕਾਸ਼ ਹੋਣ ਨਾਲ ਸ੍ਰੀ ਹਰਿਮੰਦਰ ਸਾਹਿਬ ਦੀ ਮਹਿਮਾ ਵਿਚ ਹੋਰ ਵਧੇਰੇ ਵਾਧਾ ਹੋਣਾ ਸੁਭਾਵਿਕ ਸੀ। ਗੁਰੂ ਨਾਨਕ ਨਾਮ-ਲੇਵਾ ਸਿੱਖ ਸੰਗਤ ਨੂੰ ਇਕ ਅਜਿਹਾ ਅਦੁੱਤੀ ਧਰਮ-ਗ੍ਰੰਥ ਪ੍ਰਾਪਤ ਹੋਇਆ ਜੋ ਵਿਸ਼ਾ-ਵਸਤੂ ਅਤੇ ਸਰੰਚਨਾ ਦੀ ਨਜ਼ਰ ਤੋਂ ਆਪਣੀ ਮਿਸਾਲ ਆਪ ਹੀ ਹੈ। ਸਿੱਖ ਪੰਥ ਦਾ ਧਰਮ ਗ੍ਰੰਥ ਹੋਣ ਦੇ ਨਾਲ-ਨਾਲ ਇਹ ਧਰਮ ਗ੍ਰੰਥ ਸਾਰੀ ਮਨੁੱਖਤਾ ਦਾ ਸਰਬਸਾਂਝਾ ਗ੍ਰੰਥ ਵੀ ਹੈ, ਕਿਉਂ ਜੋ ਸਿਰਫ ਇਹੀ ਧਰਮ ਗ੍ਰੰਥ ਹੈ ਜਿਸ ਵਿਚ ਸਾਰੀ ਮਨੁੱਖਤਾ ਦੀ ਰੂਹਾਨੀ, ਸਮਾਜਿਕ ਅਤੇ ਸਭਿਆਚਾਰਕ ਭਲਾਈ ਦਾ ਉਦੇਸ਼ ਸਾਹਮਣੇ ਰੱਖਿਆ ਗਿਆ ਹੈ। ਸਰਬ-ਸਾਂਝਾ ਸ੍ਰੀ ਹਰਿਮੰਦਰ ਸਾਹਿਬ ਅਤੇ ਸਰਬਸਾਂਝਾ ਧਰਮ ਗ੍ਰੰਥ-ਇਹ ਸਾਰੀ ਦੁਨੀਆਂ ਦੇ ਧਰਮਾਂ ਦੇ ਇਤਿਹਾਸ ਵਿਚ ਸਿਰਫ ਦਸ ਸਿੱਖ ਗੁਰੂ ਸਾਹਿਬਾਨ ਦੁਆਰਾ ਦਰਸਾਏ ਧਰਮ-ਮਾਰਗ ਸਿੱਖ ਧਰਮ ਦੇ ਹੀ ਹਿੱਸੇ ਆਇਆ ਹੈ। ਇਹ ਯਾਦ ਰਹੇ ਕਿ ਸਾਡਾ ਮਨੋਰਥ/ਮਨੋਭਾਵ ਕਿਸੇ ਹੋਰ ਧਰਮ ਨੂੰ ਨੀਵਿਆਂ ਦਰਸਾਉਣਾ ਮੂਲੋਂ ਹੀ ਨਹੀਂ ਸਗੋਂ ਇਹ ਸੱਚਾਈ ਪੂਰਨ ਰੂਪ 'ਚ ਸੱਚ ਹੈ ਜਿਸ ਨੂੰ ਸਾਰੀ ਦੁਨੀਆਂ ਦੇ ਡੂੰਘੇ ਵਿਚਾਰਵਾਨਾਂ ਵੱਲੋਂ ਮਾਨਤਾ ਦਿੱਤੀ ਗਈ ਹੈ।*

*ਇਹ ਵੀ ਇਕ ਚੰਗੀ ਗੱਲ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਵੱਧ ਤੋਂ ਵੱਧ ਵਿਹਾਰਕ ਲਾਹਾ ਲੈਣ ਵਾਸਤੇ ਸਾਰੀ ਦੁਨੀਆਂ ਦੇ ਪੱਧਰ 'ਤੇ ਇਕ ਨਵੀਂ ਚੇਤਨਾ ਨਜ਼ਰ ਆ ਰਹੀ ਹੈ। ਪਾਵਨ ਬਾਣੀ ਨੂੰ ਕਾਫੀ ਪੜ੍ਹਿਆ, ਅਧਿਐਨ ਕੀਤਾ, ਸੁਣਿਆ, ਸਮਝਿਆ ਜਾ ਰਿਹਾ ਹੈ। ਸੂਝ-ਬੂਝ ਵਾਲੇ ਲੋਕ ਇਸ ਪਾਵਨ ਬਾਣੀ ਉੱਪਰ ਅਮਲ ਤੇ ਵਿਹਾਰ ਕਰਦਿਆਂ ਆਪਣਾ ਲੋਕ-ਪਰਲੋਕ ਸੁਆਰ ਰਹੇ ਹਨ, ਐਪਰ ਜਿਹੜਾ ਮੁਲਕ ਸਿੱਖ ਗੁਰੂ ਸਾਹਿਬਾਨ ਦੀ ਜਨਮ ਭੋਇੰ ਅਤੇ ਵਧੇਰੇ ਕਰਕੇ ਕਰਮ-ਭੂਮੀ ਰਿਹਾ, ਉਥੇ ਇਸ ਸੰਬੰਧ ਵਿਚ ਹਾਲਾਤ ਕੁਝ ਇਕ ਕਮੀਆਂ ਸਹਿਤ ਪੂਰੀ ਤਰ੍ਹਾਂ ਇੱਛਤ ਜਾਂ ਲੋੜੀਂਦੇ ਰੂਪ 'ਚ ਨਜ਼ਰ ਨਹੀਂ ਆ ਰਹੇ।*

*ਚੰਗੀ ਗੱਲ ਹੈ ਕਿ ਆਪਣੇ ਦੇਸ਼ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਤੀ ਲੋਕਾਂ 'ਚ ਡੂੰਘਾ ਵਿਸ਼ਵਾਸ ਅਤੇ ਸ਼ਰਧਾ-ਭਾਵਨਾ ਵੇਖਣ 'ਚ ਆ ਰਹੀ ਹੈ। ਵਿਸ਼ਵਾਸ ਅਤੇ ਸ਼ਰਧਾ ਤਾਂ ਮੂਲ ਰੂਪ 'ਚ ਧਰਮ ਦੀ ਨੀਂਹ ਹੁੰਦੇ ਹਨ। ਵਿਸ਼ਵਾਸ ਅਤੇ ਸ਼ਰਧਾ ਭਾਵਨਾ ਤੋਂ ਬਿਨਾਂ*

*ਕਿਸੇ ਵੀ ਧਰਮ ਦੀ ਹੋਂਦ ਨਹੀਂ ਹੋ ਸਕਦੀ। ਇਸ ਦੇ ਨਾਲ ਹੀ ਜੁੜਿਆ ਇਕ ਹੋਰ ਪਹਿਲੂ ਵੀ ਵਿਚਾਰ ਕਰਨ ਦੇ ਯੋਗ ਹੈ ਕਿ ਸਾਡਾ ਵਿਸ਼ਵਾਸ, ਸਾਡੀ ਸ਼ਰਧਾ-ਭਾਵਨਾ ਕਿਸ ਤਰ੍ਹਾਂ ਦੀ ਹੈ। ਕੀ ਇਹ ਸਾਡੇ ਦਿਲ ਦੀਆਂ ਡੂੰਘਾਈਆਂ 'ਚੋਂ ਪੈਦਾ ਹੋ ਰਹੀ ਹੈ ਜਾਂ ਇਹ ਦੂਜੇ ਲੋਕਾਂ ਨੂੰ ਵਿਖਾਉਣ ਦੇ ਵਾਸਤੇ ਹੀ ਹੈ। ਇਸ ਸਵਾਲ ਉੱਪਰ ਯੋਗ ਵਿਚਾਰ ਕਰਨੀ ਜ਼ਰੂਰੀ ਹੈ।*

*ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਜਦੋਂ ਸ੍ਰੀ ਹਰਿਮੰਦਰ ਸਾਹਿਬ ਵਿਖੇ ਸਥਾਪਿਤ ਕੀਤਾ ਗਿਆ, ਇਸ ਦਾ ਪਾਵਨ ਪ੍ਰਕਾਸ਼ ਕੀਤਾ ਗਿਆ ਤਦੋਂ ਗੁਰੂ-ਘਰ ਦੇ ਨਾਲ ਬੜੀ ਦੇਰ ਤੋਂ ਮਨ-ਅੰਤਰ ਤੋਂ ਜੁੜੇ ਬੜੇ ਵਿਆਪਕ ਅਨੁਭਵ ਤੇ ਤਜ਼ਰਬੇ ਵਾਲੇ ਬਾਬਾ ਬੁੱਢਾ ਜੀ ਨੂੰ ਇਸ ਦੇ ਪਹਿਲੇ ਗ੍ਰੰਥੀ ਹੋਣ ਦਾ ਸਨਮਾਨ ਪੰਚਮ ਪਾਤਸ਼ਾਹ ਜੀ ਨੇ ਬਖਸ਼ਿਆ। ਬਾਬਾ ਜੀ ਨੇ ਇਹ ਮਹਾਨ ਜ਼ਿੰਮੇਵਾਰੀ ਪੂਰੇ ਸਮਰਪਣ ਭਾਵ ਨਾਲ ਨਿਭਾਈ। ਅਜਿਹਾ ਕਰਕੇ ਆਪ ਨੇ ਇਕ ਉੱਚਾ ਤੇ ਨਿਰਮਲ ਨਮੂਨਾ ਪੇਸ਼ ਕੀਤਾ ਕਿ ਸ਼ਰਧਾ-ਭਾਵਨਾ ਇਸ ਤਰ੍ਹਾਂ ਪ੍ਰਗਟਾਉਣੀ ਹੈ, ਸਤਿਕਾਰ ਇਸ ਪ੍ਰਕਾਰ ਕਰਨਾ ਹੈ। ਜਿਵੇਂ-ਜਿਵੇਂ ਸਿੱਖ ਗੁਰਦੁਆਰਾ ਸਾਹਿਬਾਨ ਦਾ ਵਿਕਾਸ ਹੋਇਆ ਉਸ ਨਾਲ ਅੱਜ ਗ੍ਰੰਥੀ ਸਿੰਘਾਂ ਦੀ ਇਕ ਪੂਰੀ ਸ਼੍ਰੇਣੀ ਦੇਖੀ ਜਾ ਰਹੀ ਹੈ। ਇਸ ਸ਼੍ਰੇਣੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਰਯਾਦਾ ਨੂੰ ਤਨਦੇਹੀ ਨਾਲ ਨਿਭਾਉਣ ਵਿਚ ਮੁੱਖ ਹਿੱਸਾ ਹੈ। ਮਰਯਾਦਾ ਨੂੰ ਪੂਰੀ ਤਨਦੇਹੀ ਨਾਲ ਨਿਭਾਉਣ ਵਾਲੇ ਸਾਰੇ ਗ੍ਰੰਥੀ ਸਾਡੇ ਦਿਲੀ ਸਤਿਕਾਰ ਦੇ ਹੱਕਦਾਰ ਹਨ। ਸਿੱਖ ਪੰਥ ਉਨ੍ਹਾਂ ਦੇ ਸਤਿਕਾਰ ਪ੍ਰਤੀ ਸੁਚੇਤ ਵੀ ਹੈ। ਸ੍ਰੀ ਹਰਿਮੰਦਰ ਸਾਹਿਬ ਦੀ ਮਰਯਾਦਾ ਵਿਲੱਖਣ ਹੈ। ਉੱਚੀ-ਸੁੱਚੀ ਇਹ ਮਰਯਾਦਾ ਅਪਾਰ ਸ਼ੋਭਾ ਦਿੰਦੀ ਹੈ। ਇਹ ਵੇਖਣ ਵਾਲਿਆਂ ਨੂੰ ਵਿਗਾਸ ਤੇ ਤਸੱਲੀ ਬਖਸ਼ਦੀ ਹੈ।*

*ਸਿੱਖ ਪੰਥ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਦੇਖ-ਰੇਖ ਹੇਠ ਗੁਰਦੁਆਰਾ ਸਾਹਿਬਾਨ ਵਿਖੇ ਮਰਯਾਦਾ ਦਾ ਪਾਲਨ ਕੀਤਾ ਜਾ ਰਿਹਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਰਯਾਦਾ ਸਹੀ ਸੱਚੇ ਰੂਪ 'ਚ ਗੁਰਦੁਆਰਾ ਸਾਹਿਬ ਵਿਖੇ ਹੀ ਨਿਭਾਈ ਜਾ ਸਕਦੀ ਹੈ। ਦਸਮ ਪਾਤਸ਼ਾਹ ਨੇ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲਾਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਸਾਡੇ ਹਾਜ਼ਰ-ਨਾਜ਼ਰ ਗੁਰੂ ਹਨ। ਸਿੱਖ ਪੰਥ ਲਈ ਹਾਜ਼ਰ-ਨਾਜ਼ਰ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਉੱਚਾ-ਸੁੱਚਾ ਸਤਿਕਾਰ ਬੇਹੱਦ ਜ਼ਰੂਰੀ ਹੈ। ਇਸ ਵਿਚ ਜ਼ਰਾ ਜਿੰਨੀ ਵੀ ਢਿੱਲ ਸਾਡੇ ਲਈ ਮਾੜੀ ਗੱਲ ਹੈ।*

*ਜਿਹੜੇ ਸਿੱਖ ਭਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਆਪਣੇ ਘਰਾਂ ਵਿਚ ਪ੍ਰਵੇਸ਼ ਕਰਦੇ ਹਨ, ਉਨ੍ਹਾਂ ਦੀ ਸ਼ਰਧਾ-ਭਾਵਨਾ ਨਿਰਮਲ ਤੇ ਉੱਚੀ-ਸੁੱਚੀ ਹੋ ਸਕਦੀ ਹੈ। ਪਰੰਤੂ ਹਾਲਤ ਦਾ ਇਕ ਦੂਸਰਾ ਪੱਖ ਵੀ ਵੇਖਣ-ਸੁਣਨ 'ਚ ਆ ਰਿਹਾ ਹੈ ਜਿਸ ਵੱਲ ਧਿਆਨ ਦੇਣਾ ਪਵੇਗਾ। ਵੇਖਣ-ਸੁਣਨ 'ਚ ਆਉਂਦਾ ਹੈ ਕਿ ਸ਼ਰਧਾਲੂ ਸਿੱਖਾਂ ਵੱਲੋਂ ਆਪਣੇ ਘਰਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਤਾਂ ਕਰ ਦਿੱਤਾ ਜਾਂਦਾ ਹੈ ਪਰ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਰੋਜ਼ ਪ੍ਰਕਾਸ਼ ਨਹੀਂ ਕਰ ਸਕਦੇ। ਉਨ੍ਹਾਂ ਕੋਲ ਇੰਨਾ ਸਮਾਂ ਨਹੀਂ ਕਿ*

*ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰ ਸਕਣ, ਇਸ ਦੀ ਪਾਵਨ ਬਾਣੀ ਪੜ੍ਹ-ਸੁਣ ਸਕਣ, ਮੁਖਵਾਕ ਜਾਂ ਹੁਕਮਨਾਮਾ ਲੈ ਸਕਣ। ਸਮੇਂ-ਸਿਰ ਸੁਖ ਆਸਣ ਵੀ ਨਹੀਂ ਕੀਤਾ ਸਕਦਾ। ਹੋਰ ਵੀ ਕਈ ਪ੍ਰਕਾਰ ਦੀਆਂ ਅਣਗਿਹਲੀਆਂ ਵੇਖਣ-ਸੁਣਨ 'ਚ ਆ ਰਹੀਆਂ ਹਨ। ਦਰਅਸਲ ਘਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨ ਵਾਲੇ ਪਰਵਾਰ ਉੱਪਰ ਅਤੇ ਖਾਸ ਕਰਕੇ ਇਸ ਦੇ ਮੁਖੀ ਉੱਪਰ ਬੜੀ ਵੱਡੀ ਜ਼ਿੰਮੇਵਾਰੀ ਲਾਗੂ ਹੁੰਦੀ ਹੈ। ਕੀ ਘਰ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਯੋਗ ਸਤਿਕਾਰ ਕਾਇਮ ਰੱਖਿਆ ਜਾ ਰਿਹਾ ਹੈ ਜਾਂ ਨਹੀਂ। ਇਸ ਨੂੰ ਵੇਖਣਾ ਜਾਂਚਣਾ ਉਸ ਦਾ ਮੁੱਢਲਾ ਜ਼ਰੂਰੀ ਫਰਜ਼ ਹੈ। ਉਸ ਨੂੰ ਤਾਂ ਇਹ ਵੀ ਵੇਖਣਾ-ਜਾਂਚਣਾ ਚਾਹੀਦਾ ਹੈ ਕਿ ਕੀ ਪਰਵਾਰ ਦੇ ਸਾਰੇ ਜੀਅ ਸਤਿਗੁਰੂ ਜੀ ਦੁਆਰਾ ਦਰਸਾਏ ਜੀਵਨ ਮਾਰਗ ਨੂੰ ਅਪਣਾ ਰਹੇ ਹਨ ਜਾਂ ਨਹੀਂ? ਕੀ ਉਨ੍ਹਾਂ ਦਾ ਜੀਵਨ-ਢੰਗ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਿਰਮਲ ਉਪਦੇਸ਼ਾਂ ਦੇ ਅਨੁਰੂਪ ਹੈ? ਇਸ ਦਾ ਭਾਵ ਇਹ ਨਾ ਲਿਆ ਜਾਵੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਘਰਾਂ 'ਚ ਪ੍ਰਕਾਸ਼ ਨਾ ਕਰਨ ਵਾਲੇ ਸਿੱਖਾਂ ਨੂੰ ਗੁਰੂ-ਉਪਦੇਸ਼ ਅਨੁਸਾਰ ਜੀਵਨ ਅਪਣਾਉਣ ਤੋਂ ਕੋਈ ਛੋਟ ਜਾਂ ਰਿਆਇਤ ਹੈ।*

*ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ-ਬਾਣੀ ਨੂੰ ਪੜ੍ਹਨ, ਸੁਣਨ, ਸਮਝਣ ਤੇ ਜੀਵਨ ਵਿਚ ਅਮਲ 'ਚ ਲਿਆਉਣ ਦੀ ਉਮੰਗ ਹਰ ਸਿੱਖ ਦੇ ਦਿਲ ਵਿਚ ਹੋਣੀ ਚਾਹੀਦੀ ਹੈ। ਇਸ ਉਮੰਗ ਨੂੰ ਪੂਰਿਆਂ ਕਰਨ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ ਨੂੰ ਦੋ ਸੈਂਚੀਆਂ ਵਿਚ ਉਪਲਬਧ ਹੈ। ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਵਾਲੇ ਗੁਰਦੁਆਰਿਆਂ ਦੇ ਨਾਲ ਬਣਾਏ ਗਏ ਲਿਟ੍ਰੇਚਰ ਸਟਾਲਾਂ ਤੋਂ ਭੇਟਾ ਸਹਿਤ ਪ੍ਰਾਪਤ ਕੀਤੀਆਂ ਜਾ ਸਕਦੀਆਂ ਹਨ। ਜਿਹੜੀਆਂ ਭੈਣਾਂ, ਜਿਹੜੇ ਵੀਰ ਆਪਣੇ ਆਪ ਨੂੰ ਘਰਾਂ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਅਤੇ ਸੁਖਆਸਣ ਕਰਨ, ਹੁਕਮਨਾਮਾ ਲੈਣ ਅਤੇ ਹੋਰ ਮਰਯਾਦਾ ਨਿਭਾਉਣ ਤੋਂ ਊਣੇ ਮਹਿਸੂਸ ਕਰਦੇ ਹਨ, ਉਨ੍ਹਾਂ ਵਾਸਤੇ ਸੰਥਾ ਸੈਂਚੀਆਂ ਦਾ ਲਾਹਾ ਲੈਣਾ ਬਿਹਤਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਸ਼ਰਧਾ ਸਤਿਕਾਰ ਪ੍ਰਗਟ ਕਰਨ ਹਿਤ ਉਨ੍ਹਾਂ ਨੂੰ ਆਪਣੇ ਘਰਾਂ ਦੇ ਲਾਗਲੇ ਕਿਸੇ ਗੁਰਦੁਆਰਾ ਸਾਹਿਬ ਜਾਣ ਦਾ ਸੰਕਲਪ ਦ੍ਰਿੜ੍ਹ ਕਰਨਾ ਚਾਹੀਦਾ ਹੈ। ਸਾਨੂੰ ਗੁਰਬਾਣੀ ਦੇ ਗੁਟਕਿਆਂ ਅਤੇ ਅਰਥਾਂ ਸਮੇਤ ਸਟੀਕ ਪੋਥੀਆਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪਾਵਨ ਬਾਣੀਆਂ ਨੂੰ ਪੜ੍ਹਨਾ, ਵਿਚਾਰਨਾ ਅਤੇ ਅਮਲ 'ਚ ਲਿਆਉਣ ਵਾਸਤੇ ਯਤਨਸ਼ੀਲ ਰਹਿਣਾ ਚਾਹੀਦਾ ਹੈ। ਇਸ ਪ੍ਰਕਾਰ ਗੁਰੂ-ਹੁਕਮ ਅਨੁਸਾਰ ਜੀਵਨ-ਜਾਚ ਬਣਾ ਕੇ ਅਸੀਂ ਆਪਣਾ ਆਤਮਿਕ ਕਲਿਆਣ ਕਰ ਸਕਦੇ ਹਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮਨੁੱਖਤਾ ਦੇ ਭਲੇ ਦੇ ਬਾਰ-ਬਾਰ ਦ੍ਰਿੜ੍ਹਾਏ ਉਦੇਸ਼ ਨੂੰ ਪੂਰਾ ਕਰ ਸਕਦੇ ਹਾਂ।*

*ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਸਥਾਪਨਾ ਦਿਵਸ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਤੀ ਉੱਚੀ-ਸੁੱਚੀ ਸ਼ਰਧਾ ਭਾਵਨਾ ਅਤੇ ਸਤਿਕਾਰ ਵਾਸਤੇ ਪ੍ਰੇਰਦਾ ਹੈ। ਸਾਨੂੰ ਇਸ ਸਬੰਧ 'ਚ ਹਰ ਸੰਭਵ ਉੱਦਮ ਉਪਰਾਲਾ ਕਰਨਾ ਚਾਹੀਦਾ ਹੈ।* ■

# ਅਕਾਲ ਪੁਰਖ ਦੇ ਅਨੁਭਵੀ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

*-ਸ. ਸਤਿਨਾਮ ਸਿੰਘ ਕੋਮਲ**

ਜਦੋਂ ਭੱਟ ਸ੍ਰੀ ਗਯੰਦ ਜੀ ਇਹ ਕਹਿੰਦੇ ਹਨ 'ਗੁਰੂ ਨਾਨਕ ਨਿਕਟਿ ਵਸੈ ਬਨਵਾਰੀ' ਤੇ ਪੰਚਮ ਪਾਤਸ਼ਾਹ ਜੀ ਇਨ੍ਹਾਂ ਬੋਲਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕਰਦੇ ਹਨ ਕਿ 'ਪ੍ਰਭੂ ਗੁਰੂ ਨਾਨਕ ਪਾਤਸ਼ਾਹ ਜੀ ਦੇ ਨੇੜੇ ਵੱਸਦਾ ਹੈ'। ਤਾਂ ਸ਼ੱਕ ਦੀ ਗੁੰਜਾਇਸ਼ ਨਹੀਂ ਰਹਿੰਦੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਅਕਾਲ ਪੁਰਖ ਵਿਚ ਕਿੰਨੀ ਕੁ ਵਿੱਥ ਸੀ ਤੇ ਗੁਰੂ ਜੀ ਬੋਲਦੇ ਹਨ ਕਿ ਸਤਿਗੁਰੂ ਤੋਂ ਬਗੈਰ ਤੇਰਾ ਕੋਈ ਬੇਲੀ ਨਹੀਂ ਜੋ ਤੇਰਾ ਇਥੇ ਵੀ ਰਖਵਾਲਾ ਹੈ ਅੱਗੇ ਦਾ ਵੀ ਰਾਖਾ ਹੈ, ਸਹਾਇਕ ਹੈ:

*ਸਤਿਗੁਰ ਬਾਝੁ ਨ ਬੇਲੀ ਕੋਈ॥ ਐਥੈ ਓਥੈ ਰਾਖਾ ਪ੍ਰਭੁ ਸੋਈ॥*

*(ਪੰਨਾ ੧੦੩੧)*

ਪਹਿਲੇ ਪਾਤਸ਼ਾਹ ਦੇ ਇਹ ਅਨੁਭਵੀ ਬੋਲ ਕਿ ਪ੍ਰਭੂ ਦੀ ਬੇਅੰਤਤਾ ਬਾਰੇ ਤੁਸੀਂ ਜੋ ਕਹੋਗੇ ਉਹ ਥੋੜਾ ਹੋਵੇਗਾ, ਲਫ਼ਜ਼ ਬੌਣੇ ਹੋਣਗੇ, ਸੋਚ ਹਲਕੀ ਹੋਵੇਗੀ:

*ਵਡਾ ਆਖਣੁ ਭਾਰਾ ਤੋਲੁ॥*
*ਹੋਰ ਹਉਲੀ ਮਤੀ ਹਉਲੇ ਬੋਲ॥* *(ਪੰਨਾ ੧੨੩੯)*

ਗੁਰੂ ਬਾਬੇ ਦਾ ਅਨੁਭਵ ਹੈ ਤੇ ਉਹ ਬੜੀ ਨਿਰਮਾਣਤਾ ਅਤੇ ਅਧੀਨਤਾ ਨਾਲ ਸਵੀਕਾਰਦੇ ਹਨ ਮੈਂ ਦੁਨੀਆਂ ਦੇ ਸਭ ਮਿੱਠੇ ਪਦਾਰਥਾਂ ਦਾ ਸਵਾਦ ਵੇਖ ਲਿਆ ਹੈ ਪਰ ਤੇਰੇ ਨਾਮ ਦੇ ਤੁਲ ਕੋਈ ਨਹੀਂ। ਕੂਜਾ ਮਿਸ਼ਰੀ ਤੇ ਮੇਵੇ ਸਭ ਚੱਖ ਲਏ, ਪਰ ਤੇਰਾ ਨਾਮ ਹੀ ਅੰਮ੍ਰਿਤ ਹੈ:

*ਕੂਜਾ ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ ਤੁਮਾਰਾ॥*

*(ਪੰਨਾ ੧੫੫)*

ਗੁਰੂ ਸਾਹਿਬ ਸੰਸਾਰੀਆਂ ਨੂੰ ਕਹਿੰਦੇ ਹਨ ਮਨਾਂ ਦੇ ਭਰਮ-ਭੁਲੇਖੇ ਦੂਰ ਕਰ ਦਿਉ, ਪ੍ਰਭੂ ਨੂੰ ਆਪਾ ਸਮਰਪਿਤ ਕਰੋ, ਉਹ ਗਲ ਲਾਵੇਗਾ। ਜੋ ਉਸ ਦੇ ਹੋ ਜਾਂਦੇ ਹਨ, ਉਹ ਇਸ ਸੰਸਾਰ ਭਵਜਲ ਤੋਂ ਪਾਰ ਹੋ ਜਾਂਦੇ ਨੇ ਬਿਨਾਂ ਕਿਸੇ ਹਿੱਚਕ ਦੇ:

*ਪਤਣਿ ਕੂਕੇ ਪਾਤਣੀ ਵੰਞਹੁ ਧ੍ਰੁਕਿ ਵਿਲਾੜਿ॥*
*ਪਾਰਿ ਪਵੰਦੜੇ ਡਿਠੁ ਮੈ ਸਤਿਗੁਰ ਬੋਹਿਥਿ ਚਾੜਿ॥* *(ਪੰਨਾ ੧੦੧੫)*

ਤੀਸਰੇ ਪਾਤਸ਼ਾਹ ਆਪਣੇ ਅਨੁਭਵ ਸਾਡੇ ਨਾਲ ਸਾਂਝੇ ਕਰਦੇ ਹਨ ਕਿ ਪ੍ਰਭੂ ਵਿਚ ਵਡਿਆਈਆਂ ਬਹੁਤ ਹਨ, ਗਿਣਤੀਆਂ ਦੇ ਹਿੰਦਸੇ ਮੁੱਕ ਜਾਂਦੇ ਹਨ:

*ਬਹੁਤੁ ਵਡਿਆਈਆ ਸਾਹਿਬੈ ਨਹ ਜਾਹੀ ਗਣੀਆ॥* *(ਪੰਨਾ ੮੫੪)*

** # ੨੪੮, ਅਰਬਨ ਅਸਟੇਟ-I, ਲੁਧਿਆਣਾ-੧੦*

ਪਰ ਨਾਲ ਹੀ ਕਹਿੰਦੇ ਹਨ ਕਿ ਗੁਰੂ ਦੀ ਸਿੱਖਿਆ ਕੋਈ ਵਿਰਲਾ ਹੀ ਲੈਂਦਾ ਹੈ ਤੇ ਇਹ ਸਿੱਖਿਆ ਲੈਣ ਵਿਚ ਉਸ ਦਾ ਉੱਦਮ ਨਹੀਂ ਹੁੰਦਾ। ਪ੍ਰਭੂ ਆਪਣੇ ਦਰੋਂ ਆਪ ਹੀ ਬਖਸ਼ਿਸ਼ ਕਰਦਾ ਹੈ:

*ਗੁਰ ਕੀ ਸਿਖ ਕੋ ਵਿਰਲਾ ਲੇਵੈ॥*
*ਨਾਨਕ ਜਿਸੁ ਆਪਿ ਵਡਿਆਈ ਦੇਵੈ॥* *(ਪੰਨਾ ੫੦੯)*

ਉਨ੍ਹਾਂ ਦਾ ਅਨੁਭਵ ਹੈ ਪ੍ਰਭੂ ਨਾਲ ਜੁੜੀਆਂ ਆਤਮਾਵਾਂ ਦੀ ਨਿਸ਼ਾਨੀ ਹੈ, ਉਨ੍ਹਾਂ ਦੇ ਮੂੰਹੋਂ ਸੱਚ ਨਿਕਲਦਾ ਹੈ। ਉਸ ਸਦਾ ਸੱਚ 'ਤੇ ਹੀ ਪਹਿਰਾ ਦਿੰਦੇ ਹਨ।

*ਸਬਦੌ ਹੀ ਭਗਤ ਜਾਪਦੇ ਜਿਨ੍ ਕੀ ਬਾਣੀ ਸਚੀ ਹੋਇ॥* *(ਪੰਨਾ ੪੨੯)*

ਚੌਥੇ ਪਾਤਸ਼ਾਹ ਜੀ ਤਾਂ ਉਸ ਇਲਾਹੀ ਜੋਤ ਦੀ ਗੱਲ ਕਰਦੇ ਹਨ ਕਿ ਜੋ ਸਤਿਗੁਰੂ ਅੰਦਰ ਜਗੀ ਹੈ। ਉਸ ਦਾ ਗਿਆਨ ਹੀ ਸਤਿਗੁਰੂ ਹੈ, ਪੂਜਾ ਵੀ ਸਤਿਗੁਰੂ ਹੀ ਹੈ। ਇਸ ਲਈ ਮੈਂ ਤਾਂ ਉਸ ਸਤਿਗੁਰੂ ਦੀ ਸੇਵਾ ਵਿਚ ਹਾਂ ਕਿਸੇ ਦੂਜੇ ਲਈ ਮੇਰੇ ਦਿਲ ਵਿਚ ਥਾਂ ਨਹੀਂ। ਮੈਂ ਓਸੇ ਸਤਿਗੁਰੂ ਤੋਂ ਨਾਮ ਰੂਪੀ ਰਤਨ ਪਾਇਆ ਹੈ ਤੇ ਮੈਨੂੰ ਉਸ ਦੀ ਸੇਵਾ ਚੰਗੀ ਲੱਗਦੀ ਹੈ:

*ਸਤਿਗੁਰੁ ਹੈ ਗਿਆਨੁ ਸਤਿਗੁਰੁ ਹੈ ਪੂਜਾ॥*
*ਸਤਿਗੁਰੁ ਸੇਵੀ ਅਵਰੁ ਨ ਦੂਜਾ॥*
*ਸਤਿਗੁਰ ਤੇ ਨਾਮੁ ਰਤਨ ਧਨੁ ਪਾਇਆ ਸਤਿਗੁਰ ਕੀ ਸੇਵਾ ਭਾਈ ਹੇ॥*
*(ਪੰਨਾ ੧੦੬੯)*

ਜਦੋਂ ਸ੍ਰੀ ਗੁਰੂ ਰਾਮਦਾਸ ਜੀ ਇਹ ਬੋਲ ਸਾਡੇ ਨਾਲ ਸਾਂਝੇ ਕਰਦੇ ਹਨ ਕਿ ਮੇਰਾ ਸਤਿਗੁਰੂ ਨਾਲ ਪਿਆਰ ਹੈ, ਉਸ ਬਗੈਰ ਹੀ ਮੇਰੀ ਮਾਤਾ ਮੈਂ ਕਿਵੇਂ ਜਿਊਂਦਾ ਰਹਿ ਸਕਦਾ ਹਾਂ। ਮੇਰਾ ਤਾਂ ਜੀਵਨ ਦਾ ਆਧਾਰ ਹੀ ਗੁਰਬਾਣੀ ਹੈ, ਗੁਰਬਾਣੀ ਨਾਲ ਅੱਠੇ ਪਹਿਰ ਜੁੜੇ ਰਹਿਣਾ ਹੀ ਮੇਰੇ ਜੀਵਨ ਦਾ ਲਕਸ਼ ਹੈ:

*ਮੈ ਸਤਿਗੁਰ ਸੇਤੀ ਪਿਰਹੜੀ ਕਿਉ ਗੁਰ ਬਿਨੁ ਜੀਵਾ ਮਾਉ॥*
*ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ॥* *(ਪੰਨਾ ੭੫੯)*

ਪੰਚਮ ਪਾਤਸ਼ਾਹ ਤਾਂ ਆਪਣੇ ਮਨ ਦੀ ਬਿਹਬਲਤਾ ਨੂੰ ਲਫਜ਼ਾਂ ਵਿਚ ਬਿਆਨ ਕਰਦੇ ਹਨ ਕਿ ਮੇਰਾ ਪ੍ਰਭੂ ਮਿਲਾਪ ਲਈ ਮਨ ਬਹੁਤ ਲੋਚਦਾ ਹੈ ਪਰ ਦੀਦਾਰ ਕਿਸ ਤਰ੍ਹਾਂ ਨਸੀਬ ਹੋਵੇ। ਪਰ ਜੇ ਪ੍ਰਭੂ ਤੂੰ ਇਕ ਵਾਰੀ ਵੀ ਹਾਕ ਮਾਰ ਦੇਵੇਂ ਤਾਂ ਲੱਖਾਂ ਰੁਪਏ ਮੁਜਰਾਈ ਪਾ ਲਵਾਂ:

*ਮਨੁ ਲੋਚੈ ਹਰਿ ਮਿਲਣ ਕਉ ਕਿਉ ਦਰਸਨੁ ਪਾਈਆ॥*
*ਮੈ ਲਖ ਵਿੜਤੇ ਸਾਹਿਬਾ ਜੇ ਬਿੰਦ ਬੋੁਲਾਈਆ॥* *(ਪੰਨਾ ੧੦੯੮)*

ਉਸ ਮਨੁੱਖ ਨੂੰ ਮੁਕਤੀ ਦੀ ਜ਼ਰੂਰਤ ਹੀ ਨਹੀਂ, ਜਿਸ ਨੂੰ ਸਤਿਗੁਰੂ ਚੰਗਾ ਮਿਲ ਗਿਆ:

*ਸੋ ਮੁਕਤੁ ਨਾਨਕ ਜਿਸੁ ਸਤਿਗੁਰੁ ਚੰਗਾ॥* *(ਪੰਨਾ ੧੩੦੫)*

ਗੁਰੂ ਸਾਹਿਬ ਅੱਗੇ ਸਾਡੇ ਲਈ ਹੋਰ ਉਚਾਰਦੇ ਹਨ ਕਿ ਮੇਰੇ ਮਨ ਦੀ ਹਾਲਤ ਇਹ ਹੋ ਗਈ ਹੈ ਕਿ ਉਹ ਸਾਰੇ ਥਾਈਂ ਸੋਹੰਦਾ ਹੈ, ਉਸ ਬਗੈਰ ਕੋਈ ਦੂਜਾ ਨਹੀਂ ਦਿੱਸਦਾ, ਇਹ ਸੋਝੀ ਮੈਨੂੰ ਤਦ ਹੀ ਹੋਈ, ਮੇਰੇ ਮੱਥੇ ਵਿਚ ਚਾਨਣ ਉਦੋਂ ਹੀ ਹੋਇਆ ਜਦੋਂ ਆਪਾ ਮੈਂ ਸਤਿਗੁਰੂ ਨੂੰ ਸਮਰਪਿਤ ਕਰ ਦਿੱਤਾ:

*ਸੋਹੰਦੜੋ ਹਭ ਠਾਇ ਕੋਇ ਨ ਦਿਸੈ ਡੂਜੜੋ॥*
*ਖੁਲ੍ੜੇ ਕਪਾਟ ਨਾਨਕ ਸਤਿਗੁਰ ਭੇਟਤੇ॥* *(ਪੰਨਾ ੮੦)*

ਤੇ ਫਿਰ ਕਹਿ ਉੱਠਦੇ ਹਨ ਕਿ ਪ੍ਰਭੂ ਜਸ ਕੰਨਾਂ ਨਾਲ ਸੁਣੀਏ ਤੇ ਜੀਭਾ ਨਾਲ ਗਾਵੀਏ। ਹਿਰਦੇ ਵਿਚ ਉਸ ਨੂੰ ਵਸਾਈਏ, ਧਿਆਈਏ, ਜੋ ਸਭ ਕੁਝ ਕਰਨ ਦੇ ਸਮਰੱਥ ਹੈ। ਉਸ ਦੇ ਦਰ 'ਤੇ ਝੁਕਣਾ ਵਿਅਰਥ ਨਹੀਂ ਹੈ ਸਗੋਂ ਸਫਲਾ ਹੈ:

*ਸ੍ਰਵਣੀ ਸੁਣੀਐ ਰਸਨਾ ਗਾਈਐ ਹਿਰਦੈ ਧਿਆਈਐ ਸੋਈ॥*
*ਕਰਣ ਕਾਰਣ ਸਮਰਥ ਸੁਆਮੀ ਜਾ ਤੇ ਬ੍ਰਿਥਾ ਨ ਕੋਈ॥* *(ਪੰਨਾ ੬੧੧)*

ਗੁਰੂ ਸਾਹਿਬ ਨੇ ਸਿਰੇ ਦੀ ਗੱਲ ਕਹਿ ਦਿੱਤੀ ਕਿ ਜੇ ਤੂੰ ਪ੍ਰਭੂ ਨਾਲ ਜੁੜੇਂਗਾ ਤਾਂ ਸਭ ਤੇਰੇ ਆਪਣੇ ਹੋਣਗੇ, ਜੇ ਉਸ ਨਾਲ ਜੁੜਿਆ ਰਹੇਂਗਾ ਤਾਂ ਤੇਰਾ ਚਿੱਤ ਵੀ ਸਥਿਰ ਰਹੇਗਾ। ਕਦੀ ਸ਼ੱਕ ਤੇ ਕਦੀ ਸ਼ਰਧਾ, ਕਦੀ ਸ਼ਰਧਾ ਕਦੀ ਸ਼ੱਕ ਵਾਲੀ ਅਵਸਥਾ ਨਹੀਂ ਹੋਵੇਗੀ:

*ਹਰਿ ਸਿਉ ਜੁਰੈ ਤ ਸਭੁ ਕੋ ਮੀਤੁ॥ ਹਰਿ ਸਿਉ ਜੁਰੈ ਤ ਨਿਹਚਲੁ ਚੀਤੁ॥*
*(ਪੰਨਾ ੨੩੮)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ, ਗੁਰੂ ਸਾਹਿਬਾਨ ਦੇ ਅਨੁਭਵੀ ਬੋਲ ਹਨ, ਖਸਮ ਦੇ ਬੋਲ ਹਨ ਧੁਰ ਕੀ ਬਾਣੀ ਹੈ। ਜੋ ਉੱਚੀ ਅਵਸਥਾ ਵਿਚ ਸਿਰਜਣਾ ਦੇ ਪਲਾਂ ਵਿਚ ਉਚਾਰੇ ਗਏ। ਅਸੀਂ ਉਸ ਅਵਸਥਾ ਵਿਚ ਤਾਂ ਨਹੀਂ ਪਹੁੰਚ ਸਕਦੇ ਪਰ ਉਨ੍ਹਾਂ ਬੋਲਾਂ ਦੇ ਆਸਰੇ ਪ੍ਰਭੂ ਪ੍ਰਾਪਤੀ ਲਈ ਯਤਨ ਕਰ ਸਕਦੇ ਹਾਂ। ਉਹ ਆਪ ਤਾਂ ਤਰੇ ਹੋਏ ਸਨ ਸਾਡੇ ਲਈ ਬਾਣੀ ਦਾ ਬੋਹਿਥ ਦੇ ਗਏ ਤਾਂ ਕਿ ਅਸੀਂ ਵੀ ਇਸ ਆਸਰੇ ਇਸ ਭਵ-ਜਲ ਤੋਂ ਪਾਰ ਹੋ ਸਕੀਏ। ਦਸਾਂ ਪਾਤਸ਼ਾਹੀਆਂ ਦੀ ਆਤਮਿਕ ਜੋਤ ਅਸੀਂ ਨਿਤ ਅਰਦਾਸ ਵਿਚ ਕਹਿੰਦੇ ਹਾਂ। 'ਪੋਥੀ ਪਰਮੇਸੁਰ ਕਾ ਥਾਨ' ਦਾ ਲਕਬ ਦਿੱਤਾ ਹੈ। ਜੋ ਗੁਰੂ ਸਾਹਿਬਾਨ ਨੂੰ ਪ੍ਰਭੂ ਦਰੋਂ ਇਹ ਬੋਲ ਪ੍ਰਾਪਤ ਹੋਏ ਕਿ ਇਹ ਗੁਰੂ ਸਾਹਿਬਾਨ ਦਾ ਅਨੁਭਵ ਸੀ। ਇਹ ਅਨੁਭਵੀ ਬੋਲ ਜੁਗਾਂ ਦੇ ਪੈਂਡਿਆਂ ਤੋਂ ਬਾਅਦ ਵੀ ਹਨੇਰੇ ਹਿਰਦਿਆਂ ਲਈ ਰਾਹ ਦਸੇਰੇ ਹੋਣਗੇ। ਪਹਿਲਾਂ ਵੀ ਰਹੇ ਨੇ, ਹੁਣ ਵੀ ਨੇ ਤੇ ਰਹਿਣਗੇ ਵੀ। ਹਰੇਕ ਗੁਰੂ ਨਾਨਕ ਨਾਮ ਲੇਵਾ ਮਾਣ ਨਾਲ ਕਹਿ ਸਕਦਾ ਹੈ ਕਿ ਅਕਾਲ ਪੁਰਖ ਦਾ ਅਨੁਭਵੀ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ।

■

# ਮਨੁੱਖੀ ਬਰਾਬਰੀ, ਅਜ਼ਾਦੀ ਅਤੇ ਅਧਿਕਾਰਾਂ ਦੇ ਅਲੰਬਰਦਾਰ ਕਾਮਾਗਾਟਾ ਮਾਰੂ ਜਹਾਜ਼ ਦੇ ਸੰਘਰਸ਼ੀ ਯੋਧੇ

*-ਪ੍ਰੋ.ਕਿਰਪਾਲ ਸਿੰਘ ਬਡੂੰਗਰ**

ਭਾਰਤ ਦੇਸ਼ ਨੂੰ ਸੋਨੇ ਦੀ ਚਿੜੀ ਕਿਹਾ ਜਾਂਦਾ ਸੀ। ਭਾਰਤ ਵਿਚ ਹਰ ਤਰ੍ਹਾਂ ਦੇ ਖਣਿਜ ਪਦਾਰਥ ਮੌਜੂਦ ਹਨ। ਇਥੋਂ ਵਰਗਾ ਜਲਵਾਯੂ ਅਤੇ ਰੰਗ-ਬਰੰਗੀਆਂ ਰੁੱਤਾਂ ਸ਼ਾਇਦ ਹੀ ਹੋਰ ਕਿਧਰੇ ਹੋਣ। ਖੇਤੀਬਾੜੀ ਪ੍ਰਧਾਨ ਦੇਸ਼ ਹੈ। ਇਥੋਂ ਦਾ ਮੁੱਖ ਕਿੱਤਾ ਖੇਤੀ ਹੈ। ਦੇਸ਼ ਦਾ ਬੜਾ ਵੱਡਾ ਹਿੱਸਾ ਸਮੁੰਦਰੀ ਤੱਟ ਨਾਲ ਲੱਗਦਾ ਹੈ ਜੋ ਜਹਾਜ਼ ਰਾਹੀਂ ਵਪਾਰ ਪੱਖੋਂ ਬਹੁਤ ਲਾਭਦਾਇਕ ਹੈ। ਸੈਂਕੜੇ ਹੀ ਦਰਿਆ, ਨਦੀਆਂ ਅਤੇ ਨਾਲੇ ਦੇਸ਼ ਦੇ ਵਾਤਾਵਰਣ ਨੂੰ ਸ਼ਾਂਤ ਅਤੇ ਸ਼ੁੱਧ ਰੱਖਣ, ਹਰਿਆਵਲ ਪ੍ਰਦਾਨ ਕਰਨ ਅਤੇ ਪ੍ਰਦੂਸ਼ਣ ਰਹਿਤ ਵਾਤਾਵਰਣ ਦੇਣ ਅਤੇ ਧਰਤੀ ਨੂੰ ਜਰਖੇਜ਼ ਬਣਾਉਣ ਲਈ ਉੱਤਮ ਸਨ। ਦੇਸ਼ ਜੰਗਲਾਂ ਅਤੇ ਬੇਲਿਆਂ ਕਰਕੇ ਮਸ਼ਹੂਰ ਸੀ। ਭਾਰਤ ਸਭ ਪੱਖੋਂ ਉੱਨਤ, ਖੁਸ਼ਹਾਲ ਅਤੇ ਅਮੀਰ ਦੇਸ਼ ਸੀ। ਨਾਲੰਦਾ ਅਤੇ ਟੈਕਸਲਾ ਆਦਿ ਵਿਸ਼ਵ ਵਿਦਿਆਲਿਆਂ ਕਾਰਨ ਵਿੱਦਿਆ ਦਾ ਗੜ੍ਹ ਸੀ। ਵਿਦੇਸਾਂ ਵਿੱਚੋਂ ਲੋਕ ਇਥੇ ਵਿਦਿਆ ਹਾਸਲ ਕਰਨ ਲਈ ਆਉਂਦੇ ਸਨ। ਭਾਰਤ ਇਕ ਬਹੁਕੌਮੀ, ਬਹੁਧਰਮੀ, ਬਹੁਜਾਤੀ ਅਤੇ ਬਹੁਭਾਸ਼ੀ ਦੇਸ਼ ਹੈ। ਇਸ ਦੀ ਇਸ ਅਨੇਕਤਾ ਵਿਚ ਹੀ ਏਕਤਾ ਹੈ। ਜ਼ਮੀਨੀ ਹਕੀਕਤ ਹੈ ਕਿ ਜੇਕਰ ਘਰ, ਕੌਮ ਜਾਂ ਦੇਸ਼ ਵਿਚ ਫੁੱਟ ਪੈਦਾ ਹੋ ਜਾਵੇ ਜਾਂ ਪਾ ਦਿੱਤੀ ਜਾਵੇ ਤਾਂ ਉਹ ਸਾਰੀਆਂ ਨਿਆਮਤਾਂ, ਕੁਦਰਤੀ ਦਾਤਾਂ ਅਤੇ ਗੁਣਾਂ ਦੇ ਬਾਵਜੂਦ ਕਮਜ਼ੋਰ ਹੋ ਜਾਂਦਾ ਹੈ ਅਤੇ ਸਮਾਂ ਪਾ ਕੇ ਉਹ ਗ਼ੁਲਾਮੀ ਦੇ ਜੂਲੇ ਹੇਠ ਆ ਜਾਂਦਾ ਹੈ। ਜਿਸ ਤਰ੍ਹਾਂ ਅੰਗਰੇਜ ਲਿਖਾਰੀ ਜਾਨ ਡਿਕਨਜ਼ ਲਿਖਦਾ ਹੈ, "UNITED WE STAND, DIVIDED WE FALL." ਜਾਂ ਭਾਰਤੀ ਕਹਾਵਤ ਹੈ, "ਘਰ ਪਾਟਿਆ ਲੰਕਾ ਫੂਕੀ।" ਇਹ ਦੇਸ਼ ਦੀ ਬਦਕਿਸਮਤੀ ਹੀ ਸਮਝੋ ਕਿ ਘੁੱਗ ਵੱਸਦੇ ਦੇਸ਼ ਨੂੰ ਸਮਾਜਿਕ, ਧਾਰਮਿਕ, ਆਰਥਿਕ ਅਤੇ ਰਾਜਨੀਤਕ ਖੇਤਰਾਂ ਵਿਚ ਏਕਾਅਧਿਕਾਰ ਤਹਿਤ ਕਰ ਦਿੱਤਾ। ਸਮਾਜਿਕ ਤੌਰ ਉੱਤੇ ਵਰਣ ਵੰਡ- ਖੱਤਰੀ, ਬ੍ਰਾਹਮਣ, ਸੂਦ (ਸੂਦਰ) ਅਤੇ ਵੈਸ਼ ਅਤੇ ਜ਼ਿੰਦਗੀ ਚਾਰ ਆਸਰਮਾਂ ਵਿਚ ਵੰਡ ਦਿੱਤੀ ਗਈ। ਜਿਸ ਕਰਕੇ ਦੇਸ਼ ਅੰਦਰ ਸੰਨਿਆਸੀਆਂ, ਜੋਗੀਆਂ ਅਤੇ ਉਦਾਸੀਆਂ ਦੇ ਵਿਹਲੜ ਟੋਲਿਆਂ ਦੀ ਗਿਣਤੀ ਬੇਸ਼ੁਮਾਰ ਹੋ ਗਈ। ਵਰਣ-ਵੰਡ ਦੇ ਸਦਕਾ ਬ੍ਰਾਹਮਣ ਉੱਚੇ ਬਣ ਗਏ ਭਾਵੇਂ ਉਨ੍ਹਾਂ ਵਿਚ ਗੁਣ ਹੋਣ ਜਾਂ ਨਾ। ਭਾਵੇਂ ਉਨ੍ਹਾਂ ਦਾ ਕਿਰਦਾਰ ਕਿਤਨਾ ਭੀ ਨਖਿੱਧ ਕਿਉਂ ਨਾ ਹੋਵੇ ਅਤੇ ਇਨ੍ਹਾਂ ਲੋਕਾਂ ਨੇ ਧਰਮ ਉਤੇ ਏਕਾਅਧਿਕਾਰ ਜਮਾਂ

**ਚੇਅਰਮੈਨ, ਪੱਛੜੀਆਂ ਸ਼੍ਰੇਣੀਆਂ ਕਮਿਸ਼ਨ, ਪੰਜਾਬ। ਸਾਬਕਾ ਪ੍ਰਧਾਨ, ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦*

ਲਿਆ। ਤੁਲਸੀ ਦਾਸ ਜੀ ਇਨ੍ਹਾਂ ਹਾਲਾਤਾਂ ਬਾਰੇ ਠੀਕ ਹੀ ਲਿਖਦੇ ਹਨ, "ਸੇਵੀਐ ਬਿਪ੍ਰ ਗਯਾਨ ਗੁਣ ਹੀਨਾ। ਸੂਦ੍ਰ ਨ ਸੇਵੀਐ ਗਯਾਨ ਪ੍ਰਬੀਨਾ।" ਦੂਸਰੇ ਖੱਤਰੀ ਉੱਚ ਸ਼੍ਰੇਣੀ ਵਾਲਿਆਂ ਦਾ ਰਾਜਸੀ ਸ਼ਕਤੀ ਉਤੇ ਏਕਾਅਧਿਕਾਰ ਕਾਇਮ ਹੋ ਗਿਆ ਭਾਵੇਂ ਉਹ ਕਿਤਨੇ ਹੀ ਅੱਯਾਸ਼ ਹੋਣ, ਬਲਾਸੀ ਹੋਣ, ਨਿਕੰਮੇ ਹੋਣ ਜਾਂ ਜਾਲਮ ਅਤੇ ਜ਼ਾਬਰ "ਰਾਜੇ ਸੀਹ ਮੁਕਦਮ ਕੁਤੇ॥" ਅਤੇ "ਰਾਜੈ ਪਾਪ ਕਮਾਂਵਦੇ ਉਲਟੀ ਵਾੜ ਖੇਤੁ ਕਉ ਖਾਈ॥" ਹੋਣ। ਰਾਜੇ ਨਿਹਕਲੰਕ ਬਣ ਗਏ ਅਤੇ ਬ੍ਰਾਹਮਣ ਜਗਤ ਗੁਰੂ ਬਣ ਗਿਆ ਅਤੇ ਉਹ ਜਿਵੇਂ ਦਾ ਵੀ ਜੀਵਨ ਬਤੀਤ ਕਰਨ ਕਿਸੇ ਨੂੰ ਵੀ ਉਫ਼ ਕਰਨ ਦਾ ਕੋਈ ਅਧਿਕਾਰ ਨਹੀਂ ਸੀ। ਇਸੇ ਕਰਕੇ ਇਹ ਕਹਾਵਤ ਬਣ ਗਈ, "ਰਾਣੀ ਨੂੰ ਕੌਣ ਕਹੇ ਅੱਗਾ ਢਕ।" ਇਸੇ ਤਰ੍ਹਾਂ ਵਪਾਰ ਅਤੇ ਖੇਤੀਬਾੜੀ ਜ਼ਿਮੀਂਦਾਰੀ ਵਿਚ ਮਾਲਕੀ ਦਾ ਅਧਿਕਾਰ ਵੈਸ਼ਾਂ ਪਾਸ ਰਾਖਵਾਂ ਹੋ ਗਿਆ। ਸਾਰੇ ਦੇਸ਼ ਸਮਾਜ ਦੀ ਸੇਵਾ ਕਰਨ, ਕਿਰਤ ਕਰਨ ਅਤੇ ਗ਼ੁਲਾਮੀ ਕਰਨ ਦਾ ਫਰਜ਼ ਸ਼ੂਦਰ ਦੇ ਪੱਲੇ ਪੈ ਗਿਆ। ਇਨ੍ਹਾਂ ਪਾਸ ਕੇਵਲ ਤੇ ਕੇਵਲ ਫਰਜ਼ ਹੀ ਸਨ, ਪਰੰਤੂ ਅਧਿਕਾਰ ਕਿਸੇ ਵੀ ਖੇਤਰ ਵਿਚ ਕੋਈ ਨਹੀਂ ਸੀ। ਬੱਸ! ਇਹ ਕੇਵਲ ਸਾਰੇ ਦੇਸ਼-ਸਮਾਜ ਦਾ ਹਰ ਕਿਸਮ ਦਾ ਬੋਝ ਚੁੱਕਣ ਵਾਲੇ ਧਰਤੀ ਦੇ ਪੁੱਤ ਬਣ ਗਏ। "ਇਕਿ ਨਿਹਾਲੀ ਪੈ ਸਵਨ੍ਹਿ ਇਕਿ ਉਪਰਿ ਰਹਨਿ ਖੜੇ॥" (੪੭੫) ਵਾਲੀ ਸਥਿਤੀ ਬਣੀ ਹੋਈ ਸੀ। ਕ੍ਰਿਤੀ ਅਤੇ ਕ੍ਰਿਤ ਦਾ ਕੋਈ ਸਤਿਕਾਰ ਨਾ ਰਿਹਾ। ਗੁਣ ਕਾ ਗਾਹਕ ਕੋਈ ਨਾ ਰਿਹਾ। ਕ੍ਰਿਤੀਆਂ ਪਾਸ ਸੇਵਾ ਤੋਂ ਬਿਨਾਂ ਕੋਈ ਵੀ ਅਧਿਕਾਰ ਨਹੀਂ ਸੀ। ਉਪਰਲਿਆਂ ਪਾਸ ਸਾਰੇ ਅਧਿਕਾਰ, ਸੁਖ-ਸਹੂਲਤਾਂ, ਧਨ-ਧਰਤੀ, ਜਗੀਰਦਾਰੀ, ਰਾਜ ਅਤੇ ਧਰਮ ਦੀ ਮਾਲਕੀ ਹੋਣ ਕਰਕੇ ਉਹ ਕੁਰਾਹੇ ਪੈ ਗਏ, "ਬਹੁ ਸਾਦਹੁ ਦੂਖੁ ਪਰਾਪਤਿ ਹੋਵੈ॥ ਭੋਗਹੁ ਰੋਗ ਸੁ ਅੰਤਿ ਵਿਗੋਵੈ॥ ਹਰਖਹੁ ਸੋਗੁ ਨ ਮਿਟਈ ਕਬਹੂ ਵਿਣੁ ਭਾਣੇ ਭਰਮਾਇਦਾ॥" (੧੦੩੪) ਵਾਲੀ ਗੱਲ ਹੋ ਗਈ। ਅੱਯਾਸ਼ੀ ਅਤੇ ਬਲਾਸੀ ਹੋਣ ਕਰਕੇ ਉਨ੍ਹਾਂ ਨੇ ਆਪਣਾ ਧਰਮ ਤਥਾ ਫਰਜ਼ ਤਿਆਗ ਦਿੱਤਾ। ਜ਼ੋਰ, ਜਬਰ ਅਤੇ ਜ਼ੁਲਮ ਦਾ ਬੋਲਬਾਲਾ ਹੋ ਗਿਆ। ਜਿਸ ਦਾ ਨਤੀਜਾ ਦੇਸ਼ ਦੀ ਲੰਮੀ ਗ਼ੁਲਾਮੀ ਵਿਚ ਨਿਕਲਿਆ। ਇਨ੍ਹਾਂ ਅਖੌਤੀ ਉੱਚ ਸ਼੍ਰੇਣੀ ਵਾਲਿਆਂ ਨੇ ਆਪਣੇ ਦੇਸ਼, ਧਰਮ ਅਤੇ ਕੌਮ ਦੀ ਰਾਖੀ ਕਰਨ ਦੀ ਥਾਂ ਵਿਦੇਸ਼ੀਆਂ ਨਾਲ ਸਮਝੌਤੇ ਕਰਕੇ ਜਾਂ ਹਾਰ ਮੰਨ ਕੇ ਉਨ੍ਹਾਂ ਦੀ ਅਧੀਨਗੀ ਕਬੂਲ ਕਰ ਲਈ ਅਤੇ ਆਪਣੀਆਂ "ਗ਼ੁਲਾਮ ਗੱਦੀਆਂ" ਕਾਇਮ ਰੱਖ ਲਈਆਂ। ਗਿਰਾਵਟ ਇਤਨੀ ਆ ਗਈ ਕਿ ਵਿਦੇਸ਼ੀਆਂ ਨਾਲ ਭਾਈਵਾਲ ਬਣ ਕੇ ਆਪਣੇ ਭਰਾਵਾਂ ਉਤੇ ਹਮਲੇ ਕਰਦੇ ਰਹੇ। ਜ਼ੁਲਮ ਢਾਹੁੰਦੇ ਰਹੇ। ਗੁਰ-ਇਤਿਹਾਸ ਵਿਚ ਭੰਗਾਣੀ ਦਾ ਯੁੱਧ, ਨਦੌਣ ਦਾ ਯੁੱਧ, ਸ੍ਰੀ ਅਨੰਦਪੁਰ ਸਾਹਿਬ ਦਾ ਯੁੱਧ ਅਤੇ ਖਿਦਰਾਣੇ ਦੀ ਢਾਬ (ਮੁਕਤਸਰ) ਦੀ ਜੰਗ ਇਤਿਹਾਸਕ ਗਵਾਹੀ ਵਜੋਂ ਕੁਝ-ਕੁ ਉਦਾਹਰਣਾਂ ਮੌਜੂਦ ਹਨ। ਦੇਸ਼ ਭਗਤੀ, ਰਾਸ਼ਟਰੀਅਤਾ, ਅਣਖ ਅਤੇ ਗ਼ੈਰਤ ਨਾਂ ਦੀ ਕੋਈ ਚੀਜ਼ ਨਾ ਰਹੀ। ਬ੍ਰਾਹਮਣ ਨੇ "ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥" (੪੭੧) ਦੀ ਹਾਲਤ ਵਿਚ

ਵਿਚਰਨਾ ਹੀ ਕਬੂਲ ਕਰ ਲਿਆ। ਇਸ ਤਰ੍ਹਾਂ ਸਮਾਜ ਹਰ ਪੱਖੋਂ ਦੋ ਫਾੜ ਹੋ ਗਿਆ। ਬੁਰੀ ਤਰ੍ਹਾਂ ਵੰਡਿਆ ਗਿਆ। ਪ੍ਰਸਿੱਧ ਪੰਜਾਬੀ ਕਵੀ ਪ੍ਰੋ: ਮੋਹਨ ਸਿੰਘ ਲਿਖਦੇ ਹਨ:-

*ਦੋ ਟੋਟਿਆਂ ਦੇ ਵਿਚ ਭੋਂ ਟੁੱਟੀ, ਇਕ ਮਹਿਲਾਂ ਦੀ ਇਕ ਢੋਕਾਂ ਦੀ।*
*ਦੋ ਧੜਿਆਂ ਵਿਚ ਖਲਕਤ ਵੰਡੀ, ਇੱਕ ਲੋਕਾਂ ਦੀ ਇੱਕ ਜੋਕਾਂ ਦੀ।*

ਇਨ੍ਹਾਂ ਹਾਲਾਤਾਂ ਵਿਚ ਗ਼ਰੀਬ ਕਿਰਤੀ ਸ਼ੂਦਰ ਦੂਹਰੀ ਗ਼ੁਲਾਮੀ ਹੇਠ ਆ ਗਿਆ ਅਤੇ ਉਹ ਚੱਕੀ ਦੇ ਦੋਹਾਂ ਪੁੜਾਂ ਵਿਚਾਲੇ ਪੀਸਿਆ ਗਿਆ। ਜਿਸ ਤਰ੍ਹਾਂ ਕੁਦਰਤ ਦਾ ਇਹ ਕਾਨੂੰਨ ਮੰਨਿਆ ਗਿਆ ਹੈ ਕਿ ਹਰ ਚੀਜ਼ ਦੀ ਸੀਮਾ ਅਤੇ ਅੰਤ ਹੁੰਦਾ ਹੈ ਅਤੇ ਤਬਦੀਲੀ ਕੁਦਰਤ ਦਾ ਕਾਨੂੰਨ ਹੈ। ਅੰਗਰੇਜ ਲਿਖਾਰੀ ਨੇ ਵੀ ਲਿਖਿਆ ਹੈ, "EVERY THING HAS ITS LIMITS." ਤਥਾ CHANGE IS THE LAW OF NATURE." ਕਿਰਤੀਆਂ-ਸੂਦਰਾਂ ਉਤੇ ਝੁੱਲ ਰਹੀ ਹਨੇਰੀ ਵਿਰੁੱਧ ਭਾਰਤ ਦੇ ਵੱਖ-ਵੱਖ ਕੋਨਿਆਂ ਤੋਂ ਇਸ ਘੋਰ ਬੇਇਨਸਾਫੀ, ਗ਼ੈਰਕੁਦਰਤੀ ਅਤੇ ਗ਼ੈਰਮਨੁੱਖੀ ਵਰਤਾਰੇ, ਜ਼ੋਰ, ਜਬਰ ਅਤੇ ਜ਼ੁਲਮ ਵਿਰੁੱਧ ਅਵਾਜ਼ ਉਠਣ ਲੱਗੀ। ਇਸ ਦੇ ਮੋਢੀਆਂ ਵਿੱਚੋਂ ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਭਗਤ ਨਾਮਦੇਵ ਜੀ, ਭਗਤ ਸੈਣ ਜੀ ਆਦਿ ਸੂਦਰ ਜਾਤੀਆਂ ਨਾਲ ਸਬੰਧਤ ਸ਼੍ਰੋਮਣੀ ਭਗਤਾਂ ਦਾ ਨਾਮ ਲਿਆ ਜਾ ਸਕਦਾ ਹੈ। ਇਸ ਨੂੰ ਭਾਰਤ ਦੇ ਇਤਿਹਾਸ ਵਿਚ "ਭਗਤੀ ਲਹਿਰ" ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਇਸੇ ਸਮੇਂ ਇਕ ਹੋਰ "ਬੁਲੰਦ ਅਵਾਜ਼" ਪੰਜਾਬ ਤੋਂ ਉਠੀ ਜਿਸ ਨੇ ਦੁਨੀਆਂ ਖਾਸ ਕਰਕੇ ਭਾਰਤ-ਭਰ ਵਿਚ ਵਰਤ ਰਹੇ ਗ਼ੈਰ-ਕੁਦਰਤੀ ਅਤੇ ਗ਼ੈਰ ਮਨੁੱਖੀ ਵਰਤਾਰੇ, ਜਾਬਰ, ਜ਼ਾਲਮ ਅਤੇ ਲੋਟੂ ਸ਼ਕਤੀਆਂ, ਜਗੀਰਦਾਰੀ ਸਿਸਟਮ, ਵਰਣ ਵੰਡ ਅਤੇ ਆਸ਼ਰਮ ਵੰਡ ਵਿਰੁੱਧ ਇਕ ਸੰਪੂਰਨ ਕ੍ਰਾਂਤੀ ਦਾ ਮੁੱਢ ਬੱਝਿਆ ਅਤੇ ਇਸ ਕ੍ਰਾਂਤੀ ਨੂੰ ਸਫਲ ਬਣਾਉਣ ਹਿੱਤ ਦੇਸ਼ ਦੁਨੀਆਂ ਨੂੰ ਇਕ ਨਿਵੇਕਲੀ ਅਤੇ ਮੁਕੰਮਲ (ਫ਼ਲਸਫ਼ਾ) ਵਿਚਾਰਧਾਰਾ ਦਿੱਤੀ। ਜਿਸ ਦੇ ਪ੍ਰਚਾਰ ਲਈ ਉਨ੍ਹਾਂ ਨੇ ਚਾਰੇ ਦਿਸ਼ਾਵਾਂ ਵਿਚ ਚਾਰ ਉਦਾਸੀਆਂ ਦੇ ਰੂਪ ਵਿਚ ਭਰਮਣ ਕੀਤਾ ਅਤੇ ਲੋਕਾਂ ਅੰਦਰ ਉਨ੍ਹਾਂ ਦੀ ਹੋਂਦ ਹਸਤੀ ਦੇ ਅਹਿਸਾਸ, ਅਣਖ, ਗ਼ੈਰਤ, ਮਨੁੱਖੀ ਅਜ਼ਾਦੀਆਂ, ਮਨੁੱਖੀ ਬਰਾਬਰੀ ਅਤੇ ਹੱਕਾਂ ਪ੍ਰਤੀ ਜਾਗ੍ਰਤੀ ਪੈਦਾ ਕੀਤੀ। ਇਹ ਬੁਲੰਦ ਅਵਾਜ ਸੀ ਰਾਇ ਭੋਇ ਦੀ ਤਲਵੰਡੀ (ਹੁਣ ਨਨਕਾਣਾ ਸਾਹਿਬ ਪਾਕਿਸਤਾਨ) ਤੋਂ ਜਗਤ ਦੇ ਰਹਿਬਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੇਸ਼ ਅੰਦਰ ਚਿਰਾਂ ਤੋਂ ਪਨਪ ਰਹੇ ਗ਼ੈਰ-ਕੁਦਰਤੀ ਅਤੇ ਗ਼ੈਰ-ਮਨੁੱਖੀ ਵਰਤਾਰੇ ਅਤੇ ਸਮੁੱਚੇ ਰੂੜ੍ਹੀਵਾਦੀ ਢਾਂਚੇ ਉਤੇ ਕਰਾਰੀ ਸੱਟ ਮਾਰੀ ਕਿਉਂਕਿ ਸਾਰਾ ਢਾਂਚਾ ਮਨੁੱਖੀ ਚਤੁਰਾਈ, ਅਤੇ ਖ਼ੋਖਲੇ ਵਿਚਾਰਾਂ ਵਿੱਚੋਂ ਪੈਦਾ ਹੋਇਆ ਸੀ ਜੋ ਕਿ ਗ਼ੈਰ-ਕੁਦਰਤੀ ਸੀ। ਇਸ ਦੀਆਂ ਜੜ੍ਹਾਂ ਹਿੱਲਣ ਲੱਗੀਆਂ। ਨਤੀਜੇ ਵਜੋਂ ਇਨ੍ਹਾਂ ਸ਼ਕਤੀਆਂ ਨੇ ਵਿਦੇਸ਼ੀਆਂ ਨਾਲ ਰਲ ਕੇ ਇਸ ਨਵੀਂ ਉਠ ਰਹੀ ਮਨੁੱਖੀ ਹੱਕਾਂ ਅਤੇ ਬਰਾਬਰੀ ਦੀ ਲਹਿਰ ਦਾ ਸਖ਼ਤ ਵਿਰੋਧ ਸ਼ੁਰੂ ਕਰ ਦਿੱਤਾ। ਇਸ ਵਿਰੋਧ ਦੇ ਕਾਰਨ

ਇਨ੍ਹਾਂ ਮਨੁੱਖੀ ਬਰਾਬਰੀ ਅਤੇ ਮਨੁੱਖੀ ਅਧਿਕਾਰਾਂ ਦੇ ਅਲੰਬਰਦਾਰਾਂ ਨੂੰ ਮਹਾਨ ਕੁਰਬਾਨੀਆਂ ਕਰਨੀਆਂ ਪਈਆਂ ਅਤੇ ਸ਼ਹੀਦੀਆਂ ਦੇਣੀਆਂ ਪਈਆਂ ਅਤੇ ਅਣਕਿਆਸੇ ਜ਼ੁਲਮ ਅਤੇ ਤਸੀਹੇ ਝੱਲਣੇ ਪਏ। ਸਮਾਂ ਪਾ ਕੇ ਹੇਠਲੀ ਉਤੇ ਆਈ। ਜਦੋਂ ਮਹਾਨ ਸੂਰਬੀਰ ਅਤੇ ਅਦੁੱਤੀ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਨੇ 'ਗੁਰੂ ਕਿਰਪਾ' ਦੁਆਰਾ ਧਰਤੀ ਉਤੇ ਕਿਰਤੀਆਂ ਨੂੰ ਰਾਜ-ਭਾਗ, ਧਰਮ, ਧਾਰਮਿਕਤਾ, ਆਰਥਿਕਤਾ ਅਤੇ ਜ਼ਮੀਨ ਦੀ ਮਾਲਕੀ ਦੇ ਕੇ ਨਵੀਂ ਕ੍ਰਾਂਤੀ ਨੂੰ ਸੱਚ ਕਰ ਵਿਖਾਇਆ। ਉਨ੍ਹਾਂ ਪਿੱਛੋਂ ਇਸ ਲਹਿਰ ਦੀ ਅਗਵਾਈ ੧੨ ਮਿਸਲਾਂ ਦੇ ਰੂਪ ਵਿਚ ਹੋਈ ਅਤੇ ਉਪਰੰਤ ੧੭੯੯ ਈ: ਤੋਂ ੧੮੪੯ ਈ: ਤੀਕ ਦਾ ਮਹਾਰਾਜਾ ਰਣਜੀਤ ਸਿੰਘ ਦੇ ਵਿਸ਼ਾਲ ਰਾਜ ਦੇ ਰੂਪ ਵਿਚ ਕਾਇਮ ਰਹੀ। ਦੇਸ਼ ਅਤੇ ਕੌਮ ਦੀ ਬਦਕਿਸਮਤੀ ਕਿ ਇਸੇ ਸਮੇਂ ਦੌਰਾਨ ਉਹ ਪੁਰਾਣੀਆਂ ਬੁਰਾਈਆਂ ਜਾਤ-ਪਾਤੀ ਅਤੇ ਜਗੀਰਦਾਰੀ ਸਿਸਟਮ ਮੁੜ ਕਾਇਮ ਹੋ ਗਿਆ ਅਤੇ ਲਾਹੌਰ ਦਰਬਾਰ ਵੀ ਆਮ ਰਾਜ ਦਰਬਾਰਾਂ ਵਾਂਗ ਦਰਬਾਰੀ ਸਾਜਿਸ਼ਾਂ ਦਾ ਸ਼ਿਕਾਰ ਹੋ ਗਿਆ ਅਤੇ ਦੇਸ਼ ਦੇ ਬਾਕੀ ਵੱਡੇ ਹਿੱਸੇ ਵਾਂਗ "ਦੇਸ਼ ਪੰਜਾਬ" ਵੀ ਅੰਗਰੇਜ਼ ਦਾ ਗ਼ੁਲਾਮ ਹੋ ਗਿਆ। ਪਰੰਤੂ ਖ਼ਾਲਸਾ ਪੰਥ ਅੰਦਰ ਸਤਿਗੁਰਾਂ ਵੱਲੋਂ ਜਗਾਈ ਸਵੈਮਾਣ ਅਤੇ ਅਜਾਦੀ ਦੀ ਪਰਚੰਡ ਜੋਤਿ ਅਜੇ ਮੱਧਮ ਨਹੀਂ ਹੋਈ ਸੀ। ਸਿੱਖਾਂ ਅਤੇ ਖ਼ਾਲਸਾ ਫੌਜਾਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਬਾਅਦ ਫਿਰੰਗੀਆਂ ਨਾਲ ਸਾਰੀਆਂ ਲੜਾਈਆਂ ਬੜੀ ਬਹਾਦਰੀ, ਦਲੇਰੀ ਅਤੇ ਜਾਂਬਾਜੀ ਨਾਲ ਲੜੀਆਂ ਅਤੇ ਅੰਗਰੇਜ ਅਤੇ ਭਾਰਤੀ ਫੌਜਾਂ ਦੀ ਸਾਂਝੀ ਕਮਾਨ ਦੇ ਥਾਂ-ਥਾਂ ਦੰਦ ਖੱਟੇ ਕਰ ਦਿੱਤੇ ਅਤੇ ਲੰਦਨ ਟਾਪੂਆਂ ਵਿਚ ਕੁਰਲਾਹਟ ਮੱਚਾ ਦਿੱਤੀ ਪਰੰਤੂ ਮਕਾਰ ਅਤੇ ਗ਼ਦਾਰ ਡੋਗਰਿਆਂ ਅਤੇ ਪੂਰਬੀਆਂ ਮਿਸਰ ਲਾਲ ਸਿੰਹੁ ਅਤੇ ਤੇਜ ਸਿਹੁੰ ਦੀਆਂ ਸਾਜਿਸ਼ਾਂ, ਕਪਟ ਅਤੇ ਧੋਖਾਧੜੀ ਅਤੇ ਬਾਕੀ ਦੇ ਭਾਰਤ ਦੀਆਂ ਫੌਜਾਂ ਦੀ ਅੰਗਰੇਜੀ ਫੌਜਾਂ ਨਾਲ ਸਾਂਝ ਕਾਰਨ ਖ਼ਾਲਸਾ ਫੌਜਾਂ ਨੂੰ ਜਿੱਤ ਕੇ ਵੀ ਹਾਰ ਹੋਈ। ਮਹਾਰਾਜਾ ਰਣਜੀਤ ਸਿੰਘ ਦੇ ਲਾਸਾਨੀ, ਜਾਂਬਾਜ, ਦਲੇਰ ਅਤੇ ਬਹਾਦਰ ਜਰਨੈਲਾਂ ਨੇ ਜਾਨ ਹੂਲ ਕੇ ਲੜਾਈਆਂ ਲੜੀਆਂ ਅਤੇ ਸ਼ਹੀਦੀਆਂ ਪਾਈਆਂ। ਪਰੰਤੂ ਦੇਸ਼ ਪੰਜਾਬ ਗ਼ੁਲਾਮ ਹੋ ਗਿਆ। ਹੁਣ ਸਮੁੱਚਾ ਭਾਰਤ ਹੀ ਅੰਗਰੇਜ ਦੇ ਅਧੀਨ ਹੋ ਗਿਆ। ਅੰਗਰੇਜ ਨੇ ਦੇਸ ਨੂੰ ਲੁੱਟਣਾ ਸ਼ੁਰੂ ਕਰ ਦਿੱਤਾ। ਦੇਸ਼ ਤੋਂ ਕੱਚਾ ਮਾਲ ਵਿਦੇਸ਼ਾਂ ਵੱਲ ਲਿਜਾਇਆ ਗਿਆ। ਭਾਰਤ ਵਿਚ ਤਾਂ ਕੱਪੜੇ ਸਿਉਣ ਵਾਲੀ ਸੂਈ ਵੀ ਹੁਣ ਵਿਦੇਸ਼ਾਂ ਵਿੱਚੋਂ ਆਉਂਦੀ ਸੀ। ਪੇਂਡੂ ਵੱਸੋਂ ਜਾਤ-ਪਾਤੀ ਸ਼ਿਸਟਮ ਤੋਂ ਇਲਾਵਾ ਦੋ ਹਿੱਸਿਆਂ ਵਿਚ ਵੰਡੀ ਗਈ ਇੱਕ ਹਿੱਸਾ ਜਗੀਰਦਾਰਾਂ ਅਤੇ ਦੂਸਰਾ ਕਿਰਤੀ ਮਜ਼ਾਰਿਆਂ ਦਾ ਹੋ ਗਿਆ। ਸਖ਼ਤ ਕਾਨੂੰਨਾਂ ਅਤੇ ਭਾਂਤ-ਭਾਂਤ ਦੇ ਟੈਕਸਾਂ ਕਾਰਨ ਲੋਕਾਂ ਦਾ ਜਿਉਣਾ ਦੁੱਭਰ ਹੋ ਗਿਆ। ਲਿਖਣ ਅਤੇ ਬੋਲਣ ਦੀ ਕੋਈ ਆਜ਼ਾਦੀ ਨਹੀਂ ਸੀ। ਜੇਕਰ ਕੋਈ ਅੰਗਰੇਜ਼ ਸਰਕਾਰ ਦੀਆਂ ਵਧੀਕੀਆਂ ਵਿਰੁੱਧ ਬੋਲਣ ਦਾ ਹੀਆ-ਹੌਂਸਲਾ ਕਰਦਾ ਸੀ ਤਾਂ ਉਸ ਨੂੰ ਮੁਗ਼ਲ ਸਰਕਾਰਾਂ ਨਾਲੋਂ ਵੀ ਵੱਧ ਸਖ਼ਤ ਸਜਾਵਾਂ ਦਿੱਤੀਆਂ

ਜਾਂਦੀਆਂ ਸਨ। ਜਿਸ ਕਾਰਨ ਪੰਜਾਬ ਅੰਦਰ ਗ਼ਰੀਬੀ, ਬੇਰੁਜ਼ਗਾਰੀ ਅਤੇ ਅਨਪੜ੍ਹਤਾ ਜ਼ੋਰ ਫੜਨ ਲੱਗੀ। ਪਹਿਲਾ ਸੰਸਾਰ ਦਾ ਯੁੱਧ ੧੯੧੪-੧੯੧੯ ਵਿਚ ਅਤੇ ਦੂਜਾ ਸੰਸਾਰ ਯੁੱਧ ੧੯੩੯-੧੯੪੫ ਹੋਇਆ। ਮੌਕੇ ਮੁਤਾਬਕ ਪੰਜਾਬੀ ਗੱਭਰੂਆਂ ਅਤੇ ਖ਼ਾਸ ਕਰਕੇ ਸਿੱਖ ਨੌਜੁਆਨਾਂ ਨੇ ਅੰਗਰੇਜ ਫੌਜ ਜਾਂ ਸਿਵਲ ਪ੍ਰਸਾਸ਼ਨ ਜਾਂ ਫਿਰੰਗੀ ਦੇ ਨਿੱਜੀ ਘਰਾਂ ਵਿਚ ਨੌਕਰੀਆਂ ਕਰ ਲਈਆਂ ਅਤੇ ਉਹ ਸਮੁੰਦਰੋਂ ਪਾਰ ਵਿਦੇਸਾਂ ਵਿਚ ਪਹੁੰਚੇ। ਇਨ੍ਹਾਂ ਸਿੱਖ ਫੌਜੀਆਂ ਨੇ ਅੰਗਰੇਜ ਕਮਾਨ ਅਧੀਨ ਦੋਹਾਂ ਸੰਸਾਰ ਯੁੱਧਾਂ ਵਿਚ ਜੋ ਜੌਹਰ ਦਿਖਾਏ ਉਸ ਕਾਰਨ ਇਨ੍ਹਾਂ ਨੂੰ ਅੰਗਰੇਜ ਵੱਲੋਂ ਪੂਰਾ ਮਾਣ-ਸਨਮਾਨ ਮਿਲਣ ਦੀ ਆਸ ਸੀ। ਵਿਦੇਸ਼ਾਂ ਵਿਚ ਜਾ ਕੇ ਵੱਸਣ ਵਾਲੇ ਬਹੁਤੇ ਇਹ ਪੁਰਾਣੇ ਸਿੱਖ ਫੌਜੀ ਜਾਂ ਮੁਲਾਜ਼ਮ ਤਬਕਾ ਹੀ ਸੀ। ਇਨ੍ਹਾਂ ਨੇ ਕੈਨੇਡਾ, ਅਮਰੀਕਾ, ਮਲਾਇਆ, ਸਿੰਘਾਪੁਰ ਆਦਿ ਦੇਸ਼ਾਂ ਵਿਚ ਛੋਟੇ ਧੰਦੇ ਅਰੰਭ ਕਰ ਲਏ। ਇਸ ਤਰ੍ਹਾਂ ਬਹੁਤ ਸਾਰਿਆਂ ਨੇ ਰੋਜ਼ੀ-ਰੋਟੀ ਕਮਾਉਣ ਹਿਤ ਵਿਦੇਸ਼ਾਂ ਵਿਚ ਜਾ ਡੇਰੇ ਲਾਏ ਅਤੇ ਛੋਟੀਆਂ-ਮੋਟੀਆਂ ਨੌਕਰੀਆਂ, ਠੇਕੇਦਾਰੀ ਜਾਂ ਵਪਾਰ ਅਰੰਭ ਕਰ ਲਿਆ। ਪੰਜਾਬੀ ਮੁੱਢਲੇ ਤੌਰ 'ਤੇ ਕਿਰਤੀ, ਮਿਹਨਤੀ, ਅਗਾਂਹ ਵਧੂ ਅਤੇ ਹਿੰਮਤੀ ਹਨ। ਗੁਰਮਤਿ ਨੇ ਇਨ੍ਹਾਂ ਨੂੰ "ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥ ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥" (੫੨੨) ਤਥਾ "ਸੁਕ੍ਰਿਤੁ ਕੀਜੈ ਨਾਮੁ ਲੀਜੈ ਨਰਕਿ ਮੂਲਿ ਨ ਜਾਈਐ॥" (੪੬੧) ਦਾ ਸਿਧਾਂਤ ਦਿੱਤਾ ਅਤੇ ਇਹ ਨੰਗ ਭੁੱਖ ਤੋਂ ਖਹਿੜਾ ਛੁਡਾਉਣ ਲਈ 'ਹਥੀਂ ਕਾਰ ਕਮਾਵਣੀ' ਦੇ ਰਾਹ ਤੁਰੇ। ਇਸ ਤਰ੍ਹਾਂ ਹਿੰਮਤ, ਹੌਂਸਲਾ ਅਤੇ ਕਿਰਤ ਕਰਨ ਦੀ ਭਾਵਨਾ ਤਾਂ ਇਨ੍ਹਾਂ ਨੂੰ ਵਿਰਸੇ ਵਿਚ ਹੀ ਮਿਲੀ ਸੀ। ਵਿਦੇਸ਼ਾਂ ਜਿਵੇਂ ਕਿ ਮਲੇਸ਼ੀਆ, ਹਾਂਗਕਾਂਗ, ਥਾਈਲੈਂਡ, ਜਾਵਾ ਤੇ ਸਮਾਟਰਾ, ਸ਼ੰਘਾਈ, ਮਨੀਲਾ, ਕੈਨੇਡਾ, ਪੂਰਬੀ ਅਮਰੀਕਾ, ਆਸਟਰੇਲੀਆ ਅਤੇ ਇੰਗਲੈਂਡ ਆਦਿ ਵਿਚ ਇਹ ਪੰਜਾਬੀ ਵਿਸੇਸ਼ ਕਰਕੇ ਸਿੱਖ ਤਕਰੀਬਨ ਸੰਨ ੧੯੦੦ ਈ: ਵਿਚ ਪਹੁੰਚੇ, ਫੈਲੇ ਪਸਰੇ ਅਤੇ ਟਿਕੇ, ਕਿਉਂਕਿ ਹੁਣ ਇਹ ਸਾਰੇ ਮੁਲਕ ਅੰਗਰੇਜਾਂ ਦੀਆਂ ਬਸਤੀਆਂ ਸਨ। ਹਰ ਇਕ ਨੂੰ ਕਿਧਰੇ ਵੀ ਜਾਂ ਕਿਸੇ ਵੀ ਦੂਸਰੇ ਦੇਸ਼ ਵਿਚ ਜਾ ਸਕਣ ਵਿਚ ਕੋਈ ਔਖ ਨਹੀਂ ਸੀ ਅਤੇ ਕੋਈ ਪਾਸਪੋਰਟ ਜਾਂ ਵੀਜ਼ਾ ਲੈਣ ਦੀ ਲੋੜ ਨਹੀਂ ਸੀ। ਸਾਰੇ ਹੀ ਬਰਤਾਨਵੀ ਸਰਕਾਰ ਦੇ ਅਧੀਨ ਸਨ। ਭਾਵੇਂ ਪਹਿਲਾਂ ਹੀ ਜਗੀਰਦਾਰੀ ਅਤੇ ਜਾਤ-ਪਾਤੀ ਸਿਸਟਮ ਛੋਟੀਆਂ ਭਾਰਤੀ ਰਿਆਸਤਾਂ ਦੇ ਹੋਂਦ ਵਿਚ ਆਉਣ ਕਾਰਨ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਹੀ ਮੁੜ ਪ੍ਰਫੁਲਤ ਹੋਣ ਲੱਗ ਪਿਆ ਸੀ ਪਰੰਤੂ ਅੰਗਰੇਜੀ ਸਰਕਾਰ ਦੇ ਰਾਜ ਕਾਲ ਸਮੇਂ ਇਹ ਚੌਂਕੀਦਾਰ, ਨੰਬਰਦਾਰ, ਜ਼ੈਲਦਾਰ, ਸਫੈਦਪੋਸ਼ ਅਤੇ ਜਗੀਰਦਾਰ ਆਦਿ ਦੀਆਂ ਸੰਸਥਾਵਾਂ ਰਾਹੀਂ ਹੋਰ ਪੱਕੇ ਪੈਰੀਂ ਹੋ ਗਿਆ। ਗ਼ਰੀਬ ਕਿਰਤੀਆਂ, ਗ਼ਰੀਬ ਜਾਤੀਆਂ ਉਤੇ ਜ਼ੁਲਮ, ਕੰਗਾਲੀ ਅਤੇ ਭੁੱਖਮਰੀ ਦਾ ਦੌਰ ਸ਼ੁਰੂ ਹੋ ਗਿਆ, ਉਪਰੋਂ ਕੁਦਰਤ ਦੀ ਕਰੋਪੀ ਕਾਰਨ ਪਏ ਕਾਲ ਮਹਾਂਮਾਰੀ ਅਤੇ ਗ਼ਰੀਬੀ ਨੇ ਪੰਜਾਬੀਆਂ ਦੀ

ਪੀੜਾ ਨੂੰ ਹੋਰ ਵੀ ਗੰਭੀਰ ਬਣਾ ਦਿੱਤਾ। ਜਿਸ ਕਰਕੇ "ਭੁਖਾ ਮਰਦਾ, ਕੀ ਨਾ ਕਰਦਾ" ਦੀ ਕਹਾਵਤ ਅਨੁਸਾਰ ਇਨ੍ਹਾਂ ਨੇ ਰੁਜ਼ਗਾਰ ਦੀ ਭਾਲ ਵਿਚ ਹੀ ਵਿਦੇਸ਼ਾਂ ਨੂੰ ਚਾਲੇ ਪਾਏ ਸਨ। ਇਨ੍ਹਾਂ ਸਿੱਖਾਂ ਨੇ ਕੈਨੇਡਾ ਵਿਚ ਸੜਕਾਂ ਅਤੇ ਰੇਲ ਲਾਈਨਾਂ ਵਿਛਾਉਣ ਲਈ ਜ਼ਮੀਨ ਸਾਫ ਅਤੇ ਪੱਧਰੀ ਕਰਨ ਦਾ ਕੰਮ, ਇਮਾਰਤਸ਼ਾਜੀ ਦਾ ਕੰਮ, ਆਰਾ-ਮਿੱਲਾਂ ਚਲਾਉਣ ਦਾ ਕੰਮ, ਬਾਗਾਂ ਵਿੱਚੋਂ ਫੁੱਲ ਅਤੇ ਫ਼ਲ ਤੋੜਨ ਦਾ ਕੰਮ, ਗੋਰਿਆਂ ਦੇ ਘਰ-ਪਰਵਾਰਾਂ ਲਈ ਛੋਟੇ-ਛੋਟੇ ਕੰਮ ਕਰਨ, ਧੋਬੀਆਂ ਦਾ ਕੰਮ ਆਦਿ ਕਰਨਾ ਅਰੰਭ ਦਿੱਤਾ, ਇਹ ਗੱਲ ਬੜੇ ਮਾਣ ਵਾਲੀ ਹੈ ਕਿ ਸਿੱਖ ਸੰਸਾਰ ਵਿਚ ਜਿੱਥੇ ਵੀ ਗਏ ਉਨ੍ਹਾਂ ਦੇ ਉਸ ਦੇਸ਼ ਦੇ ਵਿਕਾਸ ਅਤੇ ਆਰਥਿਕ ਤਰੱਕੀ ਵਿਚ ਚੋਖਾ ਹਿੱਸਾ ਪਾਇਆ ਅਤੇ ਜਿਸ ਨਾਲ ਵੀ ਉਹ ਖੜੇ, ਪੂਰੀ ਇਮਾਨਦਾਰੀ ਨਾਲ ਉਨ੍ਹਾਂ ਦਾ ਸਾਥ ਨਿਭਾਇਆ ਭਾਵੇਂ ਇਸ ਵਫ਼ਾਦਾਰੀ ਪਾਲਣ ਕਾਰਨ ਉਨ੍ਹਾਂ ਨੂੰ ਆਪਣੀ ਜਾਨ ਦੀ ਬਾਜੀ ਵੀ ਕਿਉਂ ਨਾ ਲਾਉਣੀ ਪਈ ਹੋਵੇ। ਪਰੰਤੂ ਬਦਕਿਸਮਤੀ ਕਿ ਗੋਰਿਆਂ ਵੱਲੋਂ ਉਨ੍ਹਾਂ ਸਿੱਖਾਂ ਨਾਲ ਵੱਖਰੀ ਬੋਲੀ-ਸ਼ੈਲੀ, ਕਾਰਜਸ਼ੀਲਤਾ, ਮਿਹਨਤੀ ਸੁਭਾਅ ਅੱਡਰੇ ਸੱਭਿਆਚਾਰ ਕਾਰਨ ਸਿੱਖਾਂ ਦੇ ਘੱਟ ਉਜਰਤ ਉੱਤੇ ਜ਼ਿਆਦਾ ਕੰਮ ਕਰਨ ਦੀ ਰੁੱਚੀ ਕਾਰਨ ਆਪਣੀ ਰੋਜ਼ੀ-ਰੋਟੀ ਖੁੱਸ ਜਾਣ ਦੇ ਡਰੋਂ ਸਿੱਖਾਂ ਨਾਲ ਵਿਤਕਰਾ ਸ਼ੁਰੂ ਹੋ ਗਿਆ। ਅਜਿਹਾ ਹੀ ਸਲੂਕ ਜਦੋਂ ਚੀਨੀਆਂ ਜਾਂ ਜਾਪਾਨੀਆਂ ਨਾਲ ਕੀਤਾ ਜਾਂਦਾ ਤਾਂ ਉਨ੍ਹਾਂ ਦੀਆਂ ਸਰਕਾਰਾਂ ਪੂਰੀ ਸ਼ਕਤੀ ਨਾਲ ਉਨ੍ਹਾਂ ਦਾ ਪੱਖ ਪੂਰਦੀਆਂ ਸਨ ਪਰੰਤੂ ਸਿੱਖਾਂ ਦੇ ਮਾਮਲੇ ਵਿਚ ਤਾਂ ਗੱਲ ਬਿਲਕੁਲ ਉਲਟ ਸੀ। ਭਾਰਤੀ ਅੰਗਰੇਜੀ ਸਰਕਾਰ ਨੇ ਕਦੀ ਵੀ ਸਿੱਖਾਂ ਦੇ ਹੱਕ ਵਿਚ ਹਾਅ ਦਾ ਨਾਅਰਾ ਵੀ ਨਾ ਮਾਰਿਆ ਅਤੇ ਉਨ੍ਹਾਂ ਨੂੰ ਕੈਨੇਡਾ ਸਰਕਾਰ ਦੇ ਰਹਿਮੋ-ਕਰਮ ਉਤੇ ਹੀ ਛੱਡ ਦਿੱਤਾ ਗਿਆ। ਇਸ ਤਰ੍ਹਾਂ ਸਿੱਖਾਂ ਨੂੰ ਉਥੋਂ ਭਜਾਉਣ ਲਈ ਉਨ੍ਹਾਂ ਵਿਰੁੱਧ ਭਾਂਤ-ਭਾਂਤ ਦੀਆਂ ਮਨਘੜਤ ਅਫਵਾਹਾਂ ਫੈਲਾਈਆਂ ਜਾਣ ਲੱਗੀਆਂ। ਇਨ੍ਹਾਂ ਨੇ ਗੋਰਿਆਂ ਤੋਂ ਵੱਧ ਮਿਹਨਤ ਕਰਕੇ ਆਪਣੀ ਛਾਪ ਕਾਇਮ ਕਰ ਦਿੱਤੀ। ਗੋਰਿਆਂ ਅੰਦਰ ਇਹ ਅਹਿਸਾਸ ਪੈਦਾ ਹੋ ਗਿਆ ਕਿ ਪੰਜਾਬੀ ਲੋਕ ਉਨ੍ਹਾਂ ਪਾਸੋਂ ਸਾਰਾ ਕਾਰੋਬਾਰ ਹਥਿਆ ਲੈਣਗੇ ਅਤੇ ਉਨ੍ਹਾਂ ਨੂੰ ਬੇਰੁਜ਼ਗਾਰੀ ਦਾ ਸਾਹਮਣਾ ਕਰਨਾ ਪਵੇਗਾ। ਇਸ ਲਈ ਉਦੋਂ ਹੀ ਪੰਜਾਬੀਆਂ ਨਾਲ ਸਾੜਾ, ਈਰਖਾ ਅਤੇ ਨਫ਼ਰਤ ਸ਼ੁਰੂ ਹੋ ਗਈ। ਨਤੀਜੇ ਵਜੋਂ ਉਨ੍ਹਾਂ ਨੂੰ ਉਥੋਂ ਬਾਹਰ ਭਜਾਉਣ ਲਈ ਭਾਂਤ-ਭਾਂਤ ਦੇ ਹੱਥ ਕੰਡੇ ਵਰਤੇ ਜਾਣ ਲੱਗੇ। ਜਿਸ ਤਰ੍ਹਾਂ ਸ਼ੁਰੂ ਤੋਂ ਹੁੰਦਾ ਆਇਆ ਸੀ ਇਥੇ 'ਸਿੱਖ ਵਿਰੋਧੀ ਲਹਿਰ' ਨੂੰ ਤੂਲ ਦੇਣ ਅਤੇ ਬਲਦੀ ਉਤੇ ਤੇਲ ਪਾਉਣ ਦਾ ਕੰਮ ਉਨ੍ਹਾਂ ਦੇ ਪੰਜਾਬੀ ਤਥਾ ਭਾਰਤੀ ਸ਼ਰੀਕਾਂ ਵੱਲੋਂ ਕੀਤਾ ਜਾਣ ਲੱਗ ਪਿਆ। ਪੰਜਾਬੀ ਅਖਾਣ "ਸ਼ਰੀਕ ਦੀ ਮੱਝ ਜਾਏ ਭਾਵੇਂ ਰੱਸਾ ਆਪਣਾ ਹੀ ਕਿਉਂ ਨਾ ਨਾਲ ਚਲਾ ਜਾਏ" ਵਾਲੀ ਗੱਲ ਹੋਣ ਲੱਗ ਪਈ। ਜਿਸ ਨਾਲ ਅੰਗਰੇਜ ਦਾ ਕੰਮ ਸੌਖਾ ਹੋ ਗਿਆ। ਉਹਨੀਂ ਦਿਨੀਂ 'ਅੰਗਰੇਜ ਦੇ ਰਾਜ ਉਤੇ ਸੂਰਜ ਨਹੀਂ ਸੀ ਛਿਪਦਾ' ਭਾਵ ਦੁਨੀਆਂ ਦਾ ਬਹੁਤ ਵੱਡਾ ਹਿੱਸਾ ਬਰਤਾਨਵੀ ਰਾਜ (British Crown) ਅਧੀਨ ਸੀ।

ਇਸ ਸਮੁੱਚੇ ਵਰਤਾਰੇ ਵਿੱਚੋਂ ਕਲੱਕਤਾ ਦੀ ਬਜਬਜ ਘਾਟ ਉਤੇ ਹੋਈ ਇਕ ਦਿਲ ਕੰਬਾਊ ਘਟਨਾ ਵੀ ਅਹਿਮ ਸੀ। ਜਿਸ ਨੂੰ 'ਕਾਮਾਗਾਟਾਮਾਰੂ ਜਹਾਜ਼ ਦੀ ਘਟਨਾ' ਕਰਕੇ ਜਾਣਿਆ ਜਾਂਦਾ ਹੈ। ਇਸ ਲੇਖ ਵਿਚ ਕਾਮਾਗਾਟਾਮਾਰੂ ਜਹਾਜ਼ ਦੇ ਸਵਾਰ ੩੭੬ ਪੰਜਾਬੀ ਕਿਰਤੀਆਂ ਨਾਲ ਜੋ ਵਾਪਰਿਆ ਉਸ ਬਾਰੇ ਵਿਚਾਰ ਕਰ ਰਹੇ ਹਾਂ। ਇਸ ਇਤਿਹਾਸਕ ਘਟਨਾ ਦੀ ਅਗਵਾਈ ਕਰਨ ਵਾਲੇ ਹੋਰਨਾਂ ਤੋਂ ਇਲਾਵਾ ਮਹਾਨ ਕ੍ਰਾਂਤੀਕਾਰੀ ਸਿੱਖ ਆਗੂ ਬਾਬਾ ਗੁਰਦਿੱਤ ਸਿੰਘ ਜੀ ਸਨ। ਜਿਨ੍ਹਾਂ ਨੇ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਐਸਾ ਕਾਰਨਾਮਾ ਕੀਤਾ ਕਿ ਉਹ ਪੰਜਾਬੀ ਮਾਂ ਦੇ ਮਹਾਨ ਸਪੂਤ ਹੋ ਨਿਬੜੇ।

ਜਿਸ ਤਰ੍ਹਾਂ ਭਾਰਤ ਅੰਦਰ ਜਾਤ-ਪਾਤੀ ਸਿਸਟਮ ਮੌਜੂਦ ਹੈ। ਇਸੇ ਤਰ੍ਹਾਂ ਸੰਸਾਰ ਪੱਧਰ ਉਤੇ ਵੀ ਰੰਗ, ਨਸਲ, ਧਰਮ ਅਤੇ ਇਲਾਕਾਈ ਭਿੰਨ-ਭੇਦ, ਵਿਤਕਰਾ ਅਤੇ ਨਫ਼ਰਤ ਮੌਜੂਦ ਹੈ। ਗੋਰਿਆਂ ਅਤੇ ਕਾਲਿਆਂ ਦਰਮਿਆਨ ਠੰਡੀ ਜੰਗ ਹਮੇਸ਼ਾਂ ਹੀ ਮੌਜੂਦ ਰਹੀ ਹੈ। ਹਾਲਾਂਕਿ ਗੋਰਿਆਂ ਦੇ ਮੁਲਕਾਂ ਨੇ ਜੋ ਵੀ ਤਰੱਕੀ ਕੀਤੀ ਹੈ, ਉਸ ਵਿਚ ਕਿਰਤ ਅਤੇ ਮਿਹਨਤ ਪੱਖੋਂ ਕਾਲਿਆਂ ਖਾਸ ਕਰਕੇ ਪੰਜਾਬੀਆਂ ਦਾ ਯੋਗਦਾਨ ਸਭ ਤੋਂ ਵੱਧ ਰਿਹਾ ਹੈ ਅਤੇ ਅੱਜ ਵੀ ਇਹ ਵਰਤਾਰਾ ਜਾਰੀ ਹੈ। ਪੱਛਮੀ ਸਭਿਅਤਾ ਵਾਲਿਆਂ ਨੇ ਆਪਣੇ-ਆਪ ਨੂੰ ਫ਼ਲਸਫ਼ੇ, ਸੱਭਿਆਚਾਰ, ਰਹਿਣੀ-ਸਹਿਣੀ ਆਦਿ ਦੇ ਅਧਾਰ ਉਤੇ ਕਾਲਿਆਂ ਤਥਾ ਪੂਰਬੀ ਸੱਭਿਅਤਾ ਨਾਲੋਂ ਹਮੇਸ਼ਾਂ ਹੀ ਸ਼੍ਰੇਸਠ ਅਤੇ ਵਧੀਆ ਸਮਝਿਆ ਹੈ। ਤੱਥਾਂ ਦੇ ਅਧਾਰ ਉਤੇ ਗੰਭੀਰ ਖੋਜ ਅਤੇ ਪਰਖ ਕਰਨ ਉਤੇ ਸਪਸ਼ਟ ਹੋ ਜਾਵੇਗਾ ਕਿ ਪੂਰਬੀ ਫ਼ਲਸਫ਼ਾ ਪੱਛਮੀ ਫ਼ਲਸਫ਼ੇ ਨਾਲੋਂ ਪੁਰਾਣਾ ਅਤੇ ਹਰ ਪੱਖੋਂ ਨਰੋਆ ਹੈ। ਹਿੰਦੂ ਧਰਮ ਦੇ ਚਾਰ ਵੇਦ, ਛੇ ਸ਼ਾਸਤਰ, ੧੮ ਉਪਨਿਸ਼ਦ, ਬੁੱਧ ਮੱਤ ਦਾ ਗ੍ਰੰਥ "ਤ੍ਰਿਪਿਟਕ" ਜੈਨ ਮੱਤ ਦਾ ਆਗਮ ਗ੍ਰੰਥ, ਇਸਲਾਮ ਦਾ ਕੁਰਾਨ ਸ਼ਰੀਫ, ਤਾਮਿਲ ਫ਼ਿਲਾਸਫ਼ਰ ਤੀਰੂ ਬੀਲੂਬਰ ਦੀ ੨੦੦੦ ਸਾਲ ਪੁਰਾਣੀ ਫ਼ਲਸਫ਼ੇ ਦੀ ਪੁਸਤਕ "ਤੀਰੂ ਕੁਰਲ" ਅਤੇ ਕੁਟਲਿਆ ਦਾ ਅਰਥ ਸ਼ਾਸਤਰ ਅਤੇ ਆਧੁਨਿਕ ਯੁੱਗ ਦਾ ਸਰਬ-ਸ਼੍ਰੇਸਠ ਅਤੇ ਸੰਪੂਰਨ ਫ਼ਲਸਫ਼ੇ ਅਤੇ ਤ੍ਰੈਲੋਕੀ ਦੇ ਗਿਆਨ ਤੇ ਵਿਗਿਆਨ ਦਾ ਸਾਗਰ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੂਰਬੀ ਸੱਭਿਅਤਾ ਦੇ ਅਨਮੋਲ ਅਤੇ ਲਾਮਿਸਾਲ ਖ਼ਜ਼ਾਨੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਸਮੁੱਚੀ ਲੋਕਾਈ ਲਈ ਅਧਿਆਤਮਕ ਅਤੇ ਸੰਸਾਰਕ ਜੀਵਨ ਦੀ ਸਫ਼ਲਤਾ ਲਈ ਉੱਚਤਮ ਜੀਵਨ ਜੁਗਤ ਹੈ। ਗੋਰੇ-ਕਾਲੇ ਦਾ ਅੰਤਰ ਕੁਦਰਤੀ ਜਲਵਾਯੂ ਅਤੇ ਰੁੱਤਾਂ ਕਾਰਨ ਹੈ। ਜੋ ਧਰਤੀ ਦੇ ਸੂਰਜ ਦੁਆਲੇ ਘੁੰਮਣ ਦੀ ਚਾਲ ਅਤੇ ਸਥਿਤੀ ਕਾਰਨ ਬਣਦੀਆਂ ਹਨ। ਇਹ ਵਰਤਾਰਾ ਕੁਦਰਤੀ ਹੈ। ਪਰੰਤੂ ਗੋਰਿਆਂ ਵੱਲੋਂ ਹਮੇਸ਼ਾਂ ਹੀ ਕਾਲਿਆਂ ਨਾਲ ਰੰਗ, ਨਸਲ ਅਤੇ ਧਰਮ ਦੇ ਅਧਾਰ ਉਤੇ ਵਿਤਕਰਾ ਅਤੇ ਨਫ਼ਰਤ ਹੀ ਕੀਤੀ ਜਾਂਦੀ ਰਹੀ ਹੈ ਜੋ ਅੱਜ ਵੀ ਜਾਰੀ ਹੈ। ਕਾਮਾਗਾਟਾ ਮਾਰੂ ਜਹਾਜ਼ ਦਾ ਸਾਕਾ ਵੀ ਇਸੇ ਰੰਗ ਅਤੇ ਨਸਲੀ ਵਿਤਕਰੇ ਦਾ ਹੀ ਨਤੀਜਾ ਸੀ। ਕਾਮਾਗਾਟਾ ਮਾਰੂ ਉਸ ਜਪਾਨੀ ਸਮੁੰਦਰੀ ਜਹਾਜ਼ ਦਾ ਨਾਮ ਸੀ ਜੋ ਭਾਰਤੀਆਂ (ਪੰਜਾਬੀਆਂ) ਨੇ ਗੋਰਿਆਂ ਦੀ

ਸਰਕਾਰ ਅੰਗਰੇਜੀ ਦੀ ਸ਼ਰਤ ਪੂਰੀ ਕਰਨ ਹਿੱਤ ਕਿਰਾਏ ਉਤੇ ਲਿਆ ਸੀ। ਕਾਮਾਗਾਟਾ ਮਾਰੂ ਜਹਾਜ਼ ਦੇ ਜਾਂਬਾਜ਼ ਸੂਰਮਿਆਂ ਦੇ ਅਦੁੱਤੀ ਕਾਰਨਾਮਿਆਂ ਅਤੇ ਸਾਰੇ ਹਾਲਾਤ ਬਾਰੇ 'ਬੱਬਰ ਕਾਮਾਗਾਟਾ ਮਾਰੂ ਮੈਮੋਰੀਅਲ ਟਰੱਸਟ ਦੇ ਸਤਿਕਾਰਯੋਗ ਚੇਅਰਮੈਨ ਸ. ਜਸਮਿੰਦਰ ਸਿੰਘ (ਘੁਮਾਣ) ਵੱਲੋਂ ਕੀਤੀ ਡੂੰਘੀ ਖੋਜ ਉੱਤੇ ਅਧਾਰਤ ਦਿੱਤੀ ਜਾਣਕਾਰੀ ਅਤੇ ਸਾਬਕਾ ਚੇਅਰਮੈਨ, ਬਜਬਜ, ਮਿਊਂਸਪੈਲਟੀ ਸ੍ਰੀ ਗਣੇਸ਼ ਘੋਸ਼ ਵੱਲੋਂ ਲਿਖੀ ਅਤੇ ਸ. ਬਚਨ ਸਿੰਘ ਸਰਲ ਵੱਲੋਂ ਪੰਜਾਬੀ ਵਿਚ ਅਨੁਵਾਦ ਕੀਤੀ ਪੁਸਤਕ "ਕੌਮਾਗਾਟਾ ਮਾਰੂ ਪ੍ਰਸੰਗ" ਅਤੇ ਸੈਂਟਰਲ ਗੁਰਦੁਆਰਾ ਕਮੇਟੀ, ਪੱਛਮੀ ਬੰਗਾਲ ਦੇ ਪ੍ਰਧਾਨ ਸ. ਜਗਮੋਹਨ ਸਿੰਘ (ਗਿੱਲ) ਵੱਲੋਂ ਮੁਹੱਈਆ ਕਰਵਾਏ ਗਏ ਕੁਝ ਲਿਟਰੇਚਰ ਨੂੰ ਧੰਨਵਾਦ ਸਹਿਤ ਇਸ ਲੇਖ ਦੇ ਸਰੋਤ ਵਜੋਂ ਵਰਤਿਆ ਗਿਆ ਹੈ।

ਜਿਸ ਤਰ੍ਹਾਂ ਇਹ ਤੱਥ ਸਪਸ਼ਟ ਹੀ ਹੈ ਕਿ ਪੰਜਾਬੀ ਭਾਈਚਾਰੇ ਨੂੰ ਸੰਸਾਰ ਪੱਧਰ ਉਤੇ ਹੀ ਸਖ਼ਤ ਮਿਹਨਤੀ, ਸਿਰੜੀ, ਸਿਦਕੀ, ਉਦਮੀ ਅਤੇ ਅਗਾਂਹ ਵਧੂ ਕਰਕੇ ਸਮਝਿਆ ਜਾਂਦਾ ਹੈ। ਜਦੋਂ ਪੰਜਾਬ ਵਿਚ ਉਨ੍ਹਾਂ ਨੂੰ ਰੋਜ਼ਗਾਰ ਦੇ ਮੌਕੇ ਘਟਦੇ ਦਿਖਾਈ ਦਿੱਤੇ ਤਾਂ ਉਨ੍ਹਾਂ ਬਾਹਰਲੇ ਮੁਲਕਾਂ ਵੱਲ ਮੂੰਹ ਕਰ ਲਿਆ। ਦੇਸ਼ ਪੰਜਾਬ ਦੇ ਅੰਗਰੇਜ ਰਾਜ ਦੇ ਅਧੀਨ ਆ ਜਾਣ ਉਪਰੰਤ ਅੰਗਰੇਜ ਨੇ ਪੰਜਾਬੀਆਂ ਉਤੇ ਸਿਕੰਜਾ ਕੱਸਣਾ ਸ਼ੁਰੂ ਕਰ ਦਿੱਤਾ। ਅੰਗਰੇਜਾਂ ਅੰਦਰ ਪੰਜਾਬੀਆਂ ਅਤੇ ਖ਼ਾਸ ਕਰਕੇ ਸਿੱਖਾਂ ਵਿਰੁੱਧ ਗੁੱਸੇ ਅਤੇ ਨਫ਼ਰਤ ਦੀ ਭਾਵਨਾ ਬਹੁਤ ਪ੍ਰਬਲ ਸੀ। ਉਨ੍ਹਾਂ ਨੇ ਪੰਜਾਬੀ ਭਾਈਚਾਰੇ ਨੂੰ ਆਪਣੇ ਕਾਬੂ ਵਿਚ ਰੱਖਣ ਹਿੱਤ ਕਾਨੂੰਨੀ ਸਖ਼ਤੀ ਵਰਤਣੀ ਸ਼ੁਰੂ ਕਰ ਦਿੱਤੀ। ਜਗੀਰਦਾਰ, ਸਫ਼ੈਦਪੋਸ਼, ਜ਼ੈਲਦਾਰ, ਨੰਬਰਦਾਰ ਅਤੇ ਚੌਂਕੀਦਾਰ ਉਤੇ ਅਧਾਰਤ ਸਿਸਟਮ ਸਿੱਧਾ ਅੰਗਰੇਜ ਰਾਜ ਦੇ ਥਾਣੇ ਅਤੇ ਤਹਿਸੀਲ ਨਾਲ ਜੁੜਿਆ ਹੋਇਆ ਸੀ ਅਤੇ ਸਰਕਾਰ ਅੰਗਰੇਜ ਵੱਲੋਂ ਪੰਜਾਬੀਆਂ ਨੂੰ ਗ਼ੁਲਾਮ ਰੱਖਣ ਲਈ ਉਨ੍ਹਾਂ ਉਤੇ ਢਾਹੇ ਜਾਂਦੇ ਜ਼ੁਲਮਾਂ ਉਤੇ ਵਾਅਦਾ ਮੁਆਫ਼ ਗੁਆਹ ਸੀ। ਉਹ ਇਕ ਤਰ੍ਹਾਂ ਨਾਲ ਅੰਗਰੇਜ ਦੇ ਟੋਡੀ ਹੀ ਸਨ। ਪੰਜਾਬੀ ਸਮਾਜ ਦੀ ਹਰ ਤਰ੍ਹਾਂ ਦੀ ਖ਼ਬਰ ਸਰਕਾਰੇ-ਦਰਬਾਰੇ ਪਹੁੰਚਾਉਣਾ ਇਨ੍ਹਾਂ ਦਾ ਫਰਜ਼-ਏ-ਅੱਵਲ ਸੀ। ਅੰਗਰੇਜ ਦੇ ਸ਼ਾਤਰ ਸ਼ਾਸਨ ਅਤੇ ਕੂਟਨੀਤੀ ਕਾਰਨ ਪੰਜਾਬੀ ਨੰਗ-ਭੁੱਖ ਦਾ ਸ਼ਿਕਾਰ ਹੋਣ ਲੱਗੇ।

ਓਧਰ ਦੋਹਾਂ ਸੰਸਾਰ ਮਹਾਂਯੁੱਧਾਂ ਵਿਚ ਅੰਗਰੇਜ ਨੂੰ ਸਿੰਘਾਂ ਵਰਗੇ ਜਾਂਬਾਜਾਂ ਦੀ ਲੋੜ ਸੀ ਇਸ ਲਈ ਅੰਗਰੇਜ ਨੇ "ਗੌਂ ਭੁਨਾਏਂ ਜੌਂ" ਅਨੁਸਾਰ ਨਵਾਂ ਪੈਂਤੜਾਂ ਵਰਤਦਿਆਂ ਪੰਜਾਬੀਆਂ ਖ਼ਾਸ ਕਰਕੇ ਸਿੱਖਾਂ ਨੂੰ ਫੌਜ ਵਿਚ ਭਰਤੀ ਕਰਨਾ ਸ਼ੁਰੂ ਕਰ ਦਿੱਤਾ। ਉਧਰ ਪੰਜਾਬੀਆਂ ਅਤੇ ਸਿੱਖਾਂ ਨੇ ਸਮੇਂ ਦੇ 'ਸੱਚ' ਨੂੰ ਪਛਾਣਦਿਆਂ ਅੰਗਰੇਜ ਸਰਕਾਰ ਅਧੀਨ ਫੌਜ ਵਿਚ ਨੌਕਰੀਆਂ ਕਬੂਲ ਕਰ ਲਈਆਂ। ਪੰਜਾਬੀ ਅੰਗਰੇਜ ਦੀਆਂ ਫੌਜਾਂ ਵਿਚ ਅਤੇ ਅੰਗਰੇਜ ਅਫਸਰਾਂ ਨਾਲ ਉਨ੍ਹਾਂ ਦੇ ਸੇਵਾਦਾਰ ਕਾਮਿਆਂ (ਅਰਦਲੀ ਜਾਂ ਕੁੱਲੀ) ਦੇ ਤੌਰ ਉਤੇ ਨੌਕਰੀ ਕਰਨ ਕਾਰਨ ਵਿਦੇਸ਼ਾਂ ਵਿਚ ਜਾ ਆਏ ਸਨ। ਜਿਥੇ ਉਨ੍ਹਾਂ ਨੂੰ ਰੁਜ਼ਗਾਰ ਦੇ

ਸਾਧਨ ਮੌਜੂਦ ਦਿਸੇ। ਇਸ ਲਈ ਹੁਣ ਉਹ ਰੁਜ਼ਗਾਰ ਦੀ ਭਾਲ ਵਿਚ ਮਲਾਇਆ, ਸਿੰਘਾਪੁਰ, ਹਾਂਗਕਾਂਗ, ਥਾਈਲੈਂਡ, ਜਾਵਾ, ਸਮਾਟਰਾ, ਸੰਘਾਈ, ਮਨੀਲਾ, ਕੈਨੇਡਾ, ਪੂਰਬੀ ਅਮਰੀਕਾ ਅਤੇ ਆਸਟਰੇਲੀਆ ਆਦਿ ਦੇਸ਼ਾਂ ਵਿਚ ਪਹੁੰਚ ਗਏ। ਆਪਣੇ ਸੁਭਾਅ ਅਨੁਸਾਰ ਇਨ੍ਹਾਂ ਪੰਜਾਬੀਆਂ ਨੇ ਜ਼ੋਰਦਾਰ ਮਿਹਨਤ ਕਰਨੀ ਸ਼ੁਰੂ ਕਰ ਦਿੱਤੀ ਅਤੇ ਇਹ ਮਿਹਨਤਾਨਾ ਵੀ ਗੋਰੇ ਕਾਮਿਆਂ ਨਾਲੋਂ ਘੱਟ ਲੈ ਕੇ ਕੰਮ ਜ਼ਿਆਦਾ ਕਰਦੇ ਸਨ। ਜਿਸ ਦੇ ਨਤੀਜੇ ਵਜੋਂ ਗੋਰਿਆਂ ਪਾਸੋਂ ਕੰਮ ਖੁੱਸਣਾ ਕੁਦਰਤੀ ਹੀ ਸੀ ਕਿਉਂ ਕਿ ਵਪਾਰੀ ਨੇ ਤਾਂ ਆਪਣਾ ਮੁਨਾਫ਼ਾ ਹੀ ਵੇਖਣਾ ਹੁੰਦਾ ਹੈ ਉਹ ਭਾਵੇਂ ਅੰਗਰੇਜ ਪਾਸੋਂ ਹੋਵੇ ਭਾਵੇਂ ਕਿਸੇ ਸਿੱਖ ਪਾਸੋਂ ਹੋਵੇ ਅਤੇ ਇਸੇ ਕਰਕੇ ਰੰਗ, ਨਸਲ, ਬੋਲੀ ਅਤੇ ਸਭਿਆਚਾਰ ਦੇ ਅਧਾਰ ਉਤੇ ਨਫ਼ਰਤ ਅਤੇ ਵਿਤਕਰਾ ਸਿਖਰਾਂ ਨੂੰ ਛੂਹਣ ਲੱਗਾ। ਜਿਸ ਕਰਕੇ ਗੋਰਿਆਂ ਅਤੇ ਕਾਲਿਆਂ ਵਿਚਕਾਰ ਤਣਾਅ ਰਹਿਣ ਲੱਗਾ। ਕਿਉਂਕਿ ਰਾਜਭਾਗ ਅਤੇ ਸ਼ਕਤੀ ਦੀ ਮਾਲਕੀ ਅੰਗਰੇਜ ਪਾਸ ਸੀ ਇਸ ਲਈ ਕਾਲਿਆਂ ਉਤੇ ਜ਼ੁਲਮ ਸ਼ੁਰੂ ਹੋ ਗਏ ਕਿਉਂਕਿ ਪੰਜਾਬੀ ਅਖਾਣ ਅਨੁਸਾਰ 'ਭਾਵੇਂ ਛੁਰੀ ਖ਼ਰਬੂਜੇ ਉਤੇ ਡਿੱਗੇ ਜਾਂ ਖਰਬੂਜਾ ਛੁਰੀ ਉਤੇ ਡਿੱਗ ਜਾਵੇ' ਤਾਂ ਦੋਹਾਂ ਹਾਲਤਾਂ ਵਿਚ ਨੁਕਸਾਨ ਤਾਂ ਖਰਬੂਜੇ ਦਾ ਹੀ ਹੋਣਾ ਹੈ। ਇਸ ਲਈ ਪੰਜਾਬੀ ਗੋਰਿਆਂ ਦੇ ਗੁੱਸੇ ਦਾ ਸ਼ਿਕਾਰ ਹੋਣ ਲੱਗ ਪਏ ਅਤੇ ਗੋਰਿਆਂ ਵੱਲੋਂ ਉਨ੍ਹਾਂ ਨੂੰ ਵਿਦੇਸ਼ਾਂ ਵਿੱਚੋਂ ਬਾਹਰ ਕੱਢਣ/ਭਜਾਉਣ ਲਈ ਯਤਨ ਅਰੰਭ ਹੋ ਗਏ।

ਕੈਨੇਡਾ ਦੀ ਬ੍ਰਿਟਿਸ਼ ਕੋਲੰਬੀਆ (B.C.) ਦੀ ਸੂਬਾ ਸਰਕਾਰ ਨੇ ੧੯੦੦ ਈ: ਤੋਂ ੧੯੦੪ ਈ: ਦੌਰਾਨ ਏਸ਼ੀਅਨ ਲੋਕਾਂ ਦੇ ਉਥੇ ਆਉਣ ਤੋਂ ਰੋਕਣ ਲਈ ਕਾਨੂੰਨ ਬਣਾਉਣ ਦੇ ਯਤਨ ਕੀਤੇ। ੧੯੦੭ ਈ: ਵਿਚ ਅੰਗਰੇਜ ਰਾਜ ਦੀ ਪਰਜਾ ਬਣੇ ਭਾਰਤੀਆਂ ਪਾਸੋਂ ਵੋਟ ਦਾ ਹੱਕ ਖੋਹ ਲਿਆ ਗਿਆ। ੧੨ ਅਗਸਤ, ੧੯੦੭ ਈ: ਨੂੰ ਭਾਰਤੀਆਂ ਨੂੰ ਕੈਨੇਡਾ ਆਉਣ ਤੋਂ ਰੋਕਣ ਲਈ "ਏਸ਼ੀਏਟਕ ਐਕਸਕਲਿਯੂਨ ਲੀਗ" ਨਾਮ ਦੀ ਜਥੇਬੰਦੀ ਦਾ ਗਠਨ ਕੀਤਾ ਗਿਆ। ਥੋੜ੍ਹੇ ਸਮੇਂ ਵਿਚ ਹੀ ਇਸ ਸੰਗਠਨ ਦੇ ਵੱਡੀ ਗਿਣਤੀ ਵਿਚ ਗੋਰੇ ਮੈਂਬਰ ਬਣ ਗਏ। ਇਨ੍ਹਾਂ ਲੋਕਾਂ ਨੇ ਕੈਨੇਡੀਅਨ ਸਰਕਾਰ ਦੀ ਮਿਲੀ-ਭੁਗਤ ਨਾਲ ਭਾਰਤੀਆਂ ਖ਼ਾਸ ਕਰਕੇ ਸਿੱਖਾਂ ਵਿਰੁੱਧ ਰੰਗ, ਨਸਲ, ਬੋਲੀ ਅਤੇ ਸੱਭਿਆਚਾਰ ਦੇ ਅਧਾਰ ਉਤੇ ਨਫ਼ਰਤ ਅਤੇ ਵਿਤਕਰੇ ਦੀ ਮੁਹਿੰਮ ਖੜ੍ਹੀ ਕਰ ਲਈ। ਇਨ੍ਹਾਂ ਦੇ ਮਨਸੂਬਿਆਂ ਅਨੁਸਾਰ ਕੈਨੇਡੀਅਨ ਪਾਰਲੀਮੈਂਟ ਨੇ ਏਸ਼ੀਅਨ ਲੋਕਾਂ ਵਿਰੁੱਧ ਮਤੇ ਪਾਸ ਕਰ ਦਿੱਤੇ ਜਿਸ ਦੇ ਅਧਾਰ ਉਤੇ ਕੈਨੇਡਾ ਸਰਕਾਰ ਨੇ ੮ ਜਨਵਰੀ, ੧੯੦੮ ਈ: ਨੂੰ ਇਕ ਕਾਲਾ ਕਾਨੂੰਨ ਹੋਂਦ ਵਿਚ ਲਿਆਂਦਾ। ਜਿਸ ਅਨੁਸਾਰ ਕੈਨੇਡਾ ਦੀ ਧਰਤੀ ਉਤੇ ਮਿਹਨਤ ਮਜ਼ਦੂਰੀ ਕਰਨ ਲਈ ਕੇਵਲ ਉਹ ਸ਼ਖ਼ਸ ਹੀ ਪੈਰ ਧਰ ਸਕਦਾ ਸੀ ਜਿਹੜਾ ਵਿਅਕਤੀ ਆਪਣੇ ਦੇਸ਼ ਤੋਂ ਅਟੁੱਟ ਜਹਾਜ਼ੀ ਸਫ਼ਰ ਰਾਹੀਂ ਕੈਨੇਡਾ ਪਹੁੰਚਿਆ ਹੋਵੇ। ਇਹ ਕਾਨੂੰਨ ਭਾਰਤੀ ਅਤੇ ਖ਼ਾਸ ਕਰਕੇ ਸਿੱਖਾਂ ਉਤੇ ਸਿੱਧਾ ਅਤੇ ਗੰਭੀਰ ਹਮਲਾ ਸੀ। ਇਸੇ ਤਰ੍ਹਾਂ ਪਹਿਲਾਂ ਹੀ ਕੈਨੇਡਾ ਵਿਚ ਰਹਿ ਰਹੇ ਸਿੱਖਾਂ ਨੂੰ ਹਾਂਡੂਰਸ ਭੇਜਣ ਦਾ

ਵੀ ਅਸਫਲ ਯਤਨ ਕੀਤਾ ਗਿਆ। ਇਸ ਸਾਜਿਸ਼ ਨੂੰ ਫੇਲ੍ਹ ਕਰਨ ਵਿਚ ਸੰਤ ਤੇਜਾ ਸਿੰਘ ਮਸਤੂਆਣਾ ਨੇ ਅਗਵਾਈ ਦਿੱਤੀ। ਇਸੇ ਤਰ੍ਹਾਂ ਸਿੱਖ ਵਿਰੋਧੀ ਮੁਹਿੰਮ ਨੂੰ ਅੱਗੇ ਤੋਰਨ ਹਿੱਤ ਕੈਨੇਡਾ ਸਰਕਾਰ ਨੇ ਇਕ ਨਵਾਂ ਕਾਨੂੰਨ ੯ ਮਈ, ੧੯੧੦ ਈ: ਨੂੰ ਹੋਂਦ ਵਿਚ ਲਿਆਂਦਾ ਜਿਸ ਅਨੁਸਾਰ ਕੈਨੇਡਾ ਵਿਚ ਉਹੀ ਭਾਰਤੀ ਤਥਾ ਏਸ਼ੀਆਈ ਦਾਖਲ ਹੋ ਸਕਦਾ ਸੀ। ਜਿਸ ਪਾਸ ਨਗਦ ੨੦੦ ਡਾਲਰ (ਦੋ ਸੌ ਡਾਲਰ) ਹੋਣ। ਸਿੱਧੇ ਜਹਾਜ਼ੀ ਸਫ਼ਰ ਅਤੇ ਨਗ਼ਦ ੨੦੦ ਡਾਲਰ ਦੀ ਸ਼ਰਤ ਨੇ ਸਿੱਖਾਂ ਦਾ ਕੈਨੇਡਾ ਵਿਚ ਜਾਣਾ ਇਕ ਤਰ੍ਹਾਂ ਨਾਲ ਅਸੰਭਵ ਹੀ ਬਣਾ ਦਿੱਤਾ। ਨਤੀਜੇ ਵਜੋਂ ਪਰਵਾਰਾਂ ਵਿਚਲਾ ਮੇਲ-ਮਿਲਾਪ ਟੁੱਟਣ ਲੱਗਾ ਅਤੇ ਕੈਨੇਡਾ ਵਾਲੇ ਕੈਨੇਡਾ ਵਿਚ ਅਤੇ ਪੰਜਾਬ ਵਾਲੇ ਪੰਜਾਬ ਵਿਚ ਜੁਦਾਈ ਦੀ ਅੱਗ ਵਿਚ ਸੜਨ ਲਈ ਮਜਬੂਰ ਹੋ ਗਏ। ਐਸੇ ਗ਼ੈਰ-ਕੁਦਰਤੀ ਅਤੇ ਗ਼ੈਰ-ਮਨੁੱਖੀ ਕਾਨੂੰਨ, ਵਿਤਕਰਾ ਅਤੇ ਨਫ਼ਰਤ ਉਸ ਗੋਰੀ ਕੌਮ ਅਤੇ ਉਸ ਦੀ ਸਰਕਾਰ ਵੱਲੋਂ ਕੀਤਾ ਗਿਆ ਜੋ ਸੰਸਾਰ ਵਿਚ ਆਪਣੇ ਆਪ ਨੂੰ ਸਭ ਤੋਂ ਵੱਧ ਸੱਭਿਅਕ, ਮਨੁੱਖੀ ਅਧਿਕਾਰਾਂ ਦੀ ਅਲੰਬਰਦਾਰ ਅਤੇ ਇਨਸਾਫ ਪਸੰਦ ਹੋਣ ਦਾ ਦਾਅਵਾ ਕਰਦੀ ਹੈ। ਭਾਵੇਂ ਗੋਰਿਆਂ ਦੀ ਇਹ ਬੇਈਮਾਨੀ, ਕਪਟ, ਸਾਜਿਸ਼ੀ ਅਤੇ ਛਲੀਆ ਨੀਤੀ ਬਾਰੇ ਸਿੰਘਾਂ ਨੂੰ ਕੋਈ ਅਚੰਭਾ ਨਹੀਂ ਸੀ ਕਿਉਂਕਿ ਉਨ੍ਹਾਂ ਨੂੰ ਚਿੱਟੇ ਦਿਨ ਵਾਂਗ ਯਾਦ ਸੀ ਕਿ ਇਸੇ ਹੀ ਗੋਰੀ ਕੌਮ ਨੇ ਕਿਸ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ ਨੂੰ ਮਿੱਤਰ ਕਹਿ ਕੇ ਅਤੇ ਉਸ ਮਿੱਤਰਤਾਈ ਉਤੇ ਪੱਕੀ ਮੋਹਰ ਲਾਉਣ ਹਿੱਤ ਕੀਤੀ ੧੮੦੯ ਈ: ਦੀ ਰੋਪੜ ਸੰਧੀ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਅੱਖਾਂ ਮੀਟ ਜਾਣ ਤੋਂ ਬਾਅਦ ਮਿੱਟੀ ਵਿਚ ਰੋਲ ਦਿੱਤਾ, ਪੰਜਾਬ ਨੂੰ ਗ਼ੁਲਾਮ ਬਣਾ ਲਿਆ, ਬਾਲਕ ਮਹਾਰਾਜਾ ਦਲੀਪ ਸਿੰਘ ਨੂੰ ਉਸ ਦੀ ਮਾਤਾ ਪੰਜਾਬ ਦੀ ਸ਼ੇਰਨੀ ਮਹਾਰਾਣੀ ਜਿੰਦ ਕੌਰ ਤੋਂ ਵੱਖ ਕਰਕੇ ਲੇਡੀ ਲਾਗਨ ਦੇ ਸਖਤ ਯਤਨਾਂ ਦਆਰਾ ਈਸਾਈ ਬਣਾ ਲਿਆ ਅਤੇ ਮਹਾਰਾਣੀ ਨੂੰ ਦੇਸ਼ ਨਿਕਾਲਾ ਦੇ ਦਿੱਤਾ। ਸਿੱਖ ਚੰਗੀ ਤਰ੍ਹਾਂ ਸਮਝਦੇ ਸਨ ਕਿ ਅੰਗਰੇਜ ਦੇ ਖਾਣ ਦੇ ਦੰਦ ਹੋਰ ਅਤੇ ਦਿਖਾਉਣ ਦੇ ਦੰਦ ਹੋਰ ਹੀ ਹਨ।

'ਤੰਗ ਆਮਦ ਬਜੰਗ ਆਮਦ' ਦੀ ਕਹਾਵਤ ਅਤੇ ਆਪਣੇ ਵਿਰਸੇ ਅਤੇ ਸੁਭਾਅ ਅਨੁਸਾਰ ਸਿੱਖਾਂ ਅੰਦਰ ਗੁੱਸੇ ਦੀ ਲਹਿਰ ਦੌੜ ਗਈ ਅਤੇ ਉਨ੍ਹਾਂ ਨੇ ਗੰਭੀਰਤਾ ਨਾਲ ਸੋਚ ਕੇ ਘੁੱਟ-ਘੁੱਟ ਕੇ ਮਰਨ ਨਾਲੋਂ ਆਪਣੇ ਹੱਕਾਂ ਅਤੇ ਹਿੱਤਾਂ ਲਈ ਜੂਝਣ ਦਾ ਮਨ ਬਣਾ ਲਿਆ। ਸਿੱਖਾਂ ਵੱਲੋਂ 'ਖ਼ਾਲਸਾ ਦੀਵਾਨ ਸੁਸਾਇਟੀ' ਦਾ ਗਠਨ ਕੀਤਾ ਗਿਆ। ਗੋਰੀ ਸਰਕਾਰ ਵਿਰੁੱਧ ਉਠੀ ਇਸ ਲਹਿਰ ਨੂੰ ਸਿੱਖ ਇਤਿਹਾਸ ਵਿਚ 'ਗਦਰ ਲਹਿਰ' ਵਜੋਂ ਜਾਣਿਆ ਜਾਂਦਾ ਹੈ। ਬਹੁਤ ਸਾਰੇ ਸਿੱਖ ਇਸ ਲਹਿਰ ਨਾਲ ਜੁੜ ਗਏ ਅਤੇ ਬਾਕੀਆਂ ਨੇ ਸਿੱਖਾਂ ਦੀਆਂ ਦੁੱਖ-ਤਕਲੀਫਾਂ ਨੂੰ ਦੂਰ ਕਰਨ ਹਿੱਤ ਆਪਣੇ-ਆਪਣੇ ਢੰਗ ਨਾਲ ਕਾਰਜ ਕਰਨੇ ਸ਼ੁਰੂ ਕਰ ਦਿੱਤੇ। ਇਸੇ ਦੌਰਾਨ ੨੪ ਦਸੰਬਰ, ੧੯੧੩ ਈ: ਨੂੰ ਬ੍ਰਿਟਿਸ਼ ਕੋਲੰਬੀਆ (B.C.) ਦੀ ਸੁਪਰੀਮ ਕੋਰਟ ਨੇ ਆਪਣੇ ਫੈਸਲੇ ਵਿਚ ਪੰਜਾਬ ਤੋਂ ੩੫ ਨਵੇਂ

ਆਏ ਸਿੱਖਾਂ ਨੂੰ ਉਥੇ ਰਹਿਣ ਦੀ ਆਗਿਆ ਦੇ ਦਿੱਤੀ। ਇਸ ਫੈਸਲੇ ਨਾਲ ਸਿੱਖਾਂ ਦੇ ਹੌਂਸਲੇ ਹੋਰ ਬੁਲੰਦ ਹੋ ਗਏ।

ਗੋਰੀ ਸਰਕਾਰ ਦੇ ਭਾਰਤੀਆਂ ਅਤੇ ਖ਼ਾਸ ਕਰਕੇ ਸਿੱਖਾਂ ਪ੍ਰਤੀ ਇਸ ਗ਼ੈਰ-ਇਖ਼ਲਾਕੀ, ਅਸੱਭਿਅਕ, ਈਰਖਾਲੂ, ਨਫ਼ਰਤ, ਨਸਲਵਾਦੀ ਨੀਤੀ ਅਤੇ ਗ਼ੈਰਕੁਦਰਤੀ-ਜਾਬਰ ਵਰਤਾਰੇ ਵਿਰੁੱਧ ਸੰਘਰਸ਼ ਕਰਨ ਹਿਤ ਉਠੀ ਲਹਿਰ ਨੂੰ ਹੋਰ ਪ੍ਰਚੰਡ ਕਰਨ ਅਤੇ ਗੋਰਿਆਂ ਦੇ ਨਕਲੀ ਅਤੇ ਅਸਲੀ ਚਿਹਰੇ ਦੁਨੀਆਂ ਵਿਚ ਨੰਗੇ ਕਰਨ ਹਿੱਤ ਸਿੱਖਾਂ ਨੇ ਇਨਕਲਾਬੀ ਪ੍ਰੋਗਰਾਮ ਉਲੀਕ ਲਿਆ। ਇਨ੍ਹਾਂ ਵਿਚ ਕੁਝ ਸਿੰਘਾਂ ਬਾਰੇ ਜਾਣਨਾ ਯੋਗ ਹੋਵੇਗਾ। ਇਨ੍ਹਾਂ ਵਿਚ ਮੁੱਖ ਤੌਰ ਉਤੇ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਦੇ ਮਸ਼ਹੂਰ ਪਿੰਡ ਸਰਹਾਲੀ ਦੇ ਪੰਥਕ ਸੰਘਰਸ਼ੀ ਪਿਛੋਕੜ ਵਾਲੇ ਬਾਬਾ ਗੁਰਦਿੱਤ ਸਿੰਘ ਸਨ। ਇਨ੍ਹਾਂ ਦੇ ਦਾਦਾ ਜੀ ਸਰਦਾਰ ਰਤਨ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਵੱਡੇ ਆਹੁਦੇ ਉਤੇ ਤਾਇਨਾਤ ਸਨ। ਉਨ੍ਹਾਂ ਨੂੰ ਅੰਗਰੇਜ ਨੇ ਆਪਣੇ ਪੱਖ ਵਿਚ ਕਰਨ ਹਿਤ ਜਾਗ਼ੀਰ ਦੇਣ ਦੀ ਪੇਸ਼ਕਸ਼ ਕੀਤੀ ਸੀ ਜਿਸ ਨੂੰ ਸਰਦਾਰ ਰਤਨ ਸਿੰਘ ਨੇ ਜੁੱਤੀ ਦੀ ਨੋਕ ਉਤੇ ਠੁਕਰਾ ਦਿੱਤਾ ਸੀ, ਬਾਬਾ ਗੁਰਦਿੱਤ ਸਿੰਘ ਦੇ ਪਿਤਾ ਸ. ਹਾਕਮ ਸਿੰਘ ਸਮਾਂ ਪਾ ਕੇ ਮਲਾਇਆ ਆ ਗਏ, ਜਿਥੇ ਉਨ੍ਹਾਂ ਨੇ ਠੇਕੇਦਾਰੀ ਦਾ ਕਾਰੋਬਾਰ ਅਰੰਭ ਕਰ ਲਿਆ ਅਤੇ ੧੨ ਸਾਲ ਦੀ ਛੋਟੀ ਉਮਰੇ ਬਾਲਕ ਗੁਰਦਿੱਤ ਸਿੰਘ ਵੀ ਆਪਣੇ ਪਿਤਾ ਜੀ ਪਾਸ ਮਲਾਇਆ ਪਹੁੰਚ ਗਿਆ। ਦੂਸਰੇ ਪੰਥਕ ਜ਼ਜ਼ਬੇ ਵਾਲੇ ਜ਼ਿਲ੍ਹਾ ਫਿਰੋਜਪੁਰ ਦੇ ਵਸਨੀਕ ਭਾਈ ਤਖ਼ਤ ਸਿੰਘ ਜੀ ਸਨ, ਦੋਵਾਂ ਨੇ ਵੱਖ-ਵੱਖ ਦੇਸ਼ਾਂ ਵਿਚ ਮਿਹਨਤ ਮਜ਼ਦੂਰੀ ਕਰਕੇ ਰੋਜ਼ੀ-ਰੋਟੀ ਕਮਾਉਣ ਲਈ ਕੈਨੇਡਾ, ਇੰਗਲੈਂਡ, ਮਲਾਇਆ, ਥਾਈਲੈਂਡ, ਸਮਾਰਟਾ ਆਦਿ ਮੁਲਕਾਂ ਵਿਚ ਪਹੁੰਚੇ ਸਿੱਖਾਂ ਨੂੰ ਉਨ੍ਹਾਂ ਵਿਰੁੱਧ ਹੋ ਰਹੀਆਂ ਵਧੀਕੀਆਂ ਦਾ ਵਿਰੋਧ ਕਰਨ ਲਈ ਲਾਮਬੰਦ ਕਰਨਾ ਸ਼ੁਰੂ ਕਰ ਦਿੱਤਾ। ਬਾਬਾ ਗੁਰਦਿੱਤ ਸਿੰਘ ਆਪਣੇ ਉੱਚੇ-ਸੁੱਚੇ ਜੀਵਨ ਪੰਥਕ ਜ਼ਜ਼ਬੇ ਅਤੇ ਜੋਸ਼ੀਲੇ ਸੁਭਾਅ ਕਰਕੇ ਸਿੱਖਾਂ ਅੰਦਰ ਬੜੇ ਸਤਿਕਾਰੇ ਜਾਂਦੇ ਸਨ। ਉਨ੍ਹਾਂ ਨੇ ਗੋਰੀ ਸਰਕਾਰ ਦੀ ਮਾਰੂ ਨੀਤੀ ਨੂੰ ਅਸਫਲ ਬਣਾਉਣ ਅਤੇ ਕਾਨੂੰਨੀ ਪ੍ਰਕ੍ਰਿਆ ਪੂਰੀ ਕਰਨ ਹਿੱਤ 'ਗੁਰੂ ਨਾਨਕ ਸਟੀਮ ਸ਼ਿਪ ਕੰਪਨੀ' ਸਥਾਪਤ ਕਰ ਲਈ ਅਤੇ ੨੪ ਮਾਰਚ, ੧੯੧੪ ਨੂੰ ਬਾਬਾ ਗੁਰਦਿੱਤ ਸਿੰਘ ਨੇ ਜਪਾਨੀ ਕੰਪਨੀ ਸ਼ੀਨੀ ਕਿਸ਼ਨ ਗੋ.ਸੀ.ਕਾਈਸ਼ਰ ਪਾਸੋਂ ਹਾਂਗਕਾਂਗ ਵਿਖੇ ਕਾਮਾਗਾਟਾਮਾਰੂ ਜਹਾਜ਼ ਕਿਰਾਏ 'ਤੇ ਲਿਆ। ਬਾਬਾ ਗੁਰਦਿੱਤ ਸਿੰਘ ਦਾ ਪਹਿਲਾ ਇਰਾਦਾ ਕਲਕੱਤਾ ਤੋਂ ਜਹਾਜ਼ ਭਾੜੇ 'ਤੇ ਲੈ ਕੇ ਕੈਨੇਡਾ ਜਾਣ ਦਾ ਸੀ ਪਰ ਅਖੀਰ ਹਾਂਗਕਾਂਗ ਤੋਂ ਚੱਲਣਾ ਪਿਆ। ਸ਼ੁਰੂ ਵਿਚ ੫੦੦ ਪਰਵਾਸੀਆਂ ਨੇ ਜਹਾਜ਼ ਰਾਹੀਂ ਜਾਣ ਦਾ ਪ੍ਰੋਗਰਾਮ ਬਣਾਇਆ ਪਰੰਤੂ ਹਾਂਗਕਾਂਗ ਦੀ ਪੁਲਿਸ ਨੇ ਬਾਬਾ ਗੁਰਦਿੱਤ ਸਿੰਘ ਨੂੰ ਗ੍ਰਿਫਤਾਰ ਕਰ ਲਿਆ ਬਿਨਾਂ ਦੋਸ਼ ਤੋਂ ਹੀ ਨਜਰਬੰਦ ਕਰ ਲਿਆ ਸੀ। ਸਥਾਨਕ ਭਾਰਤ ਵਿਰੋਧੀ ਅਨਸਰਾਂ ਨੇ ਬਾਬਾ ਗੁਰਦਿੱਤ ਸਿੰਘ ਵਿਰੁੱਧ ਭੰਡੀ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ ਅਤੇ ਕਾਮਾਗਾਟਾਮਾਰੂ ਜਹਾਜ਼ ਦੇ ਯਾਤਰੀਆਂ ਨੂੰ

ਡਰਾਉਣਾ ਸ਼ੁਰੂ ਕਰ ਦਿੱਤਾ ਸੀ। ਅਖੀਰ ਵਿਚ ਬਿਨਾਂ ਕੋਈ ਮੁਕੱਦਮਾ ਚਲਾਏ ਬਾਬਾ ਗੁਰਦਿੱਤ ਸਿੰਘ ਨੂੰ ਰਿਹਾ ਕਰ ਦਿੱਤਾ। ਬਾਬਾ ਗੁਰਦਿੱਤ ਸਿੰਘ ਵੱਲੋਂ ਸਰਕਾਰ ਵਿਰੁੱਧ ਅਦਾਲਤੀ ਕੇਸ ਕਰਨ ਦੀ ਧਮਕੀ ਕਾਰਨ ਉਨ੍ਹਾਂ ਉੱਤੇ ਲਾਈ ਪਾਬੰਦੀ ਹਟਾ ਲਈ ਸੀ ਪਰੰਤੂ ਜਹਾਜ਼ ਵਿਚ ਸਵਾਰ ਅਖੌਤੀ ਸ਼ੱਕੀ ਯਾਤਰੀਆਂ ਬਾਰੇ ਅਧਿਕਾਰੀ ਕੈਨੇਡਾ ਸਰਕਾਰ ਅਤੇ ਭਾਰਤੀ ਬਰਤਾਨਵੀ ਸਰਕਾਰ ਨੂੰ ਚੇਤਾਵਨੀ ਦੇ ਚੁੱਕੇ ਸਨ। "ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥" (੯੧) ਦੇ ਸਿਧਾਂਤ "ਦੇਹਿ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ। ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰ ਆਪਣੀ ਜੀਤ ਕਰੋਂ।" ਦੇ ਜਜ਼ਬੇ ਨਾਲ ਅਖੀਰ ੧੬੫ ਸਵਾਰੀਆਂ ਨੂੰ ਲੈ ਕੇ ਬਾਬਾ ਗੁਰਦਿੱਤ ਸਿੰਘ ਜੀ ਇਸ ਜਪਾਨੀ ਜਹਾਜ਼ ਰਾਹੀਂ ੪ ਅਪ੍ਰੈਲ, ੧੯੧੪ ਈ: ਨੂੰ ਹਾਂਗਕਾਂਗ ਤੋਂ ਕੈਨੇਡਾ ਲਈ ਚੱਲ ਪਏ। ਇਹ ਪੰਜ ਦਿਨ ਸ਼ੰਘਾਈ ਵਿਖੇ ਰੁੱਕੇ ਅਤੇ ੧੧੧ ਹੋਰ ਸਵਾਰੀਆਂ ਨੂੰ ਲੈ ਕੇ ਮੋਜੀ ਲਈ ਚੱਲ ਪਿਆ। ਮੋਜੀ ਤੋਂ ਹੋਰ ੮੬ ਸਵਾਰੀਆਂ ਜਹਾਜ਼ ਵਿਚ ਚੜ੍ਹੀਆਂ। ਜਹਾਜ਼ ਦਾ ਅਗਲਾ ਪੜਾਅ ੮ ਅਪ੍ਰੈਲ ਨੂੰ ਚੀਨ ਦੀ ਬੰਦਰਗਾਹ ਯੋਕੋਹਾਮਾ ਦਾ ਸੀ। ਉਥੋਂ ੧੪ ਸਵਾਰੀਆਂ ਹੋਰ ਚੜੀਆਂ। ਇਸ ਤਰ੍ਹਾਂ ਜਹਾਜ਼ ਦੀਆਂ ਸਵਾਰੀਆਂ ਦੀ ਗਿਣਤੀ ੩੭੬ ਹੋ ਗਈ। ਜਿਨ੍ਹਾਂ ਵਿੱਚੋਂ ੨੫ ਸਵਾਰੀਆਂ ਤੋਂ ਬਿਨਾਂ ਬਾਕੀ ਸਾਰੇ ਸਿੱਖ ਸਨ। ਉਥੋਂ ਚੱਲ ਕੇ ਇਹ "ਕਾਮਾਗਾਟਾਮਾਰੂ" ਜਹਾਜ਼ ੨੧ ਮਈ, ੧੯੧੪ ਈ: ਦੀ ਸ਼ਾਮ ਨੂੰ ਵਿਕਟੋਰੀਆ (B.C.) ਦੇ ਨੇੜੇ ਪਹੁੰਚ ਗਿਆ। ਇਥੋਂ ੨੨ ਮਈ ਨੂੰ ਇਹ ਵੈਨਕੂਵਰ ਲਈ ਰਵਾਨਾ ਹੋ ਗਿਆ ਪਰੰਤੂ ਬੰਦਰਗਾਹ ਦੇ ਪ੍ਰਬੰਧਕਾਂ ਅਤੇ ਇੰਮੀਗਰੇਸ਼ਨ ਦੇ ਅਧਿਕਾਰੀਆਂ ਨੇ 'ਕਾਮਾਗਾਟਾਮਾਰੂ' ਜਹਾਜ਼ ਨੂੰ ਬਰਾਂਡ ਦੇ ਨੇੜੇ ਬੰਦਰਗਾਹ ਤੋਂ ਇਕ ਮੀਲ ਦੀ ਦੂਰੀ ਉਤੇ ਡੂੰਘੇ ਪਾਣੀ ਵਿਚ ਹੀ ਰੋਕ ਦਿੱਤਾ ਅਤੇ ਮੁਸਾਫਿਰਾਂ ਨੂੰ ਇਹ ਕਹਿ ਕੇ ਉਤਰਨ ਨਹੀਂ ਦਿੱਤਾ ਕਿ ਤੁਸੀਂ ਪ੍ਰਚਲਤ ਪ੍ਰਵਾਸੀ ਕਾਨੂੰਨ ਦੀਆਂ ਸ਼ਰਤਾਂ ਪੂਰੀਆਂ ਕਰਨ ਵਿਚ ਅਸਫਲ ਰਹੇ ਹੋ। ਬਾਅਦ ਵਿਚ ੨੨ ਸਵਾਰੀਆਂ ਨੂੰ ਉਤਰਨ ਦੀ ਆਗਿਆ ਵੀ ਦਿੱਤੀ ਗਈ। ਅਜਿਹਾ ਜਹਾਜ਼ ਵਿਚ ਗ਼ੈਰ-ਸਿੱਖ ਯਾਤਰੀਆਂ ਦੀ ਗਿਣਤੀ ਘੱਟ ਕਰਨ ਲਈ ਕੀਤਾ ਗਿਆ। ਸਵਾਰੀਆਂ ਵਿਚ ਡਾਕਟਰ ਰਘੂਨਾਥ ਅਤੇ ਉਸ ਦੇ ਸਾਥੀ ਵਿਦਿਆਰਥੀ ਨੇ ਜਹਾਜ਼ ਵਿਚ ਸਵਾਰ ਮੁਸਾਫਿਰਾਂ ਵਿਚ ਬਾਬਾ ਗੁਰਦਿੱਤ ਸਿੰਘ ਪ੍ਰਤੀ ਵਫਾਦਾਰੀ ਤੋੜਨ ਲਈ ਲਗਾਤਾਰ ਯਤਨ ਵੀ ਕੀਤੇ।

ਜਹਾਜ਼ ਦੇ ਚਾਰੇ ਪਾਸੇ ਹਥਿਆਰਬੰਦ ਸੁਰੱਖਿਆ ਦਸਤਿਆਂ ਦਾ ਸਖ਼ਤ ਪਹਿਰਾ ਲਾ ਕੇ ਮੁਸਾਫਿਰਾਂ ਨੂੰ ਕਿਸੇ ਨਾਲ ਵੀ ਮਿਲਣ ਉਤੇ ਪਾਬੰਦੀ ਲਗਾ ਦਿੱਤੀ। ਇਸ ਗ਼ੈਰ-ਕਾਨੂੰਨੀ ਅਤੇ ਅਣਮਨੁੱਖੀ ਵਤੀਰੇ ਵਿਰੁੱਧ ਬਾਬਾ ਗੁਰਦਿੱਤ ਸਿੰਘ ਦੀ ਅਗਵਾਈ ਵਿਚ ਮੁਸਾਫਿਰਾਂ ਨੇ ਇੰਮੀਗਰੇਸ਼ਨ ਦੇ ਉੱਚ-ਅਧਿਕਾਰੀ ਮੈਲਕਾਮ ਰੀਡ ਪਾਸ ਰੋਸ ਪ੍ਰਗਟ ਕੀਤਾ ਪਰੰਤੂ ਉਨ੍ਹਾਂ ਨੇ ਕੂਟਨੀਤੀ ਅਨੁਸਾਰ ਇਨ੍ਹਾਂ ਦੇ ਪ੍ਰੋਟੈਸ਼ਟ ਨੂੰ ਅਣਗੌਲਿਆਂ ਕਰ ਦਿੱਤਾ। ਬਾਬਾ ਗੁਰਦਿੱਤ ਸਿੰਘ ਨੇ ਦਲੀਲ ਦਿੱਤੀ ਕਿ ਜਹਾਜ਼ ਵਿਚ ਕੋਲਾ ਲੱਦਿਆ

ਹੋਇਆ ਹੈ। ਇਸ ਨੂੰ ਲਾਹ ਕੇ ਵੇਚਣ ਦਾ ਬਤੌਰ ਵਪਾਰੀ ਉਨ੍ਹਾਂ ਦਾ ਪੂਰਾ ਕਾਨੂੰਨੀ ਹੱਕ ਹੈ ਅਤੇ ਇਹ ਬੰਦਰਗਾਹ ਦੇ ਨਿਯਮਾਂ ਅਨੁਸਾਰ ਹੈ ਪਰੰਤੂ ਅੰਗਰੇਜ ਅਧਿਕਾਰੀ ਦੇ ਕੰਨ ਤੋਂ ਜੂੰਅ ਨਾ ਸਰਕੀ। ਇਸੇ ਦੌਰਾਨ ਵੈਨਕੂਵਰ ਵਿਚ ਪਹਿਲਾਂ ਤੋਂ ਹੀ ਵੱਸਦੇ ਸਿੱਖਾਂ ਨੇ ਇਸ ਜਹਾਜ਼ ਨੂੰ ਐਲਵਾਲੀ ਬੰਦਰਗਾਹ ਉਤੇ ਲਿਜਾ ਕੇ ਮੁਸਾਫਿਰਾਂ ਨੂੰ ਉਤਾਰਨ ਦੀ ਯੋਜਨਾ ਬਣਾਈ ਜੋ ਕੁਝ ਕਾਰਨਾਂ ਕਰਕੇ ਸਿਰੇ ਨਾ ਚੜ੍ਹ ਸਕੀ। ਸੰਘਰਸ਼ ਨੂੰ ਅੱਗੇ ਤੋਰਦਿਆਂ ਯੂਨਾਇਟਡ ਇੰਡੀਆ ਲੀਗ ਅਤੇ ਖ਼ਾਲਸਾ ਦੀਵਾਨ ਸੁਸਾਇਟੀ ਵੱਲੋਂ ਸਾਂਝੇ ਤੌਰ 'ਤੇ ਬੰਦੀ ਬਣਾਏ ਮੁਸਾਫਿਰਾਂ ਦਾ ਕੇਸ ਲੜਨ ਲਈ ਇਕ ਅੰਗਰੇਜ ਵਕੀਲ ਮਿਸਟਰ ਬਰਡ ਰਾਹੀਂ ਯਤਨ ਕੀਤਾ ਗਿਆ। ਵਕੀਲ ਬਰਡ ਨੇ ਆਪਣੇ ਕਾਨੂੰਨੀ ਹੱਕ ਅਨੁਸਾਰ ਆਪਣੇ ਮੁਵਕਿੱਲ ਬਾਬਾ ਗੁਰਦਿੱਤ ਸਿੰਘ ਨੂੰ ਮਿਲਣ ਦੀ ਆਗਿਆ ਮੰਗੀ ਜੋ ਇੰਮੀਗਰੇਸ਼ਨ ਅਧਿਕਾਰੀਆਂ ਵੱਲੋਂ ਖ਼ਾਰਜ ਕਰ ਦਿੱਤੀ ਗਈ। ਇਸੇ ਦੌਰਾਨ ਕੈਨੇਡਾ ਦੇ ਮੈਂਬਰ ਪਾਰਲੀਮੈਂਟ ਮਿਸਟਰ ਕਾਸਗਰੇਨ ਨੇ ਪਾਰਲੀਮੈਂਟ ਵਿਚ ਜਹਾਜ਼ ਵਿਚ ਬੰਦੀ ਸਿੱਖ ਮੁਸਾਫਿਰਾਂ ਦੇ ਹੱਕ ਵਿਚ ਇਹ ਮੁੱਦਾ ਉਠਾਉਂਦਿਆਂ ਕਿਹਾ ਕਿ ਸਿੱਖ ਫੌਜੀ ਬਰਤਾਨਵੀ ਫੌਜ ਦੇ ਸਾਬਕਾ ਕਾਰਕੁੰਨ ਹਨ ਅਤੇ ਇਨ੍ਹਾਂ ਨੂੰ ਬਾਕੀ ਏਸ਼ੀਆਈ ਮੁਲਕਾਂ ਤੋਂ ਆਉਣ ਵਾਲੇ ਲੋਕਾਂ ਵਾਂਗ ਕੈਨੇਡਾ ਵਿਚ ਦਾਖਲ ਹੋਣ ਦਿੱਤਾ ਜਾਵੇ। ਇਸ ਤਰ੍ਹਾਂ ਇਹ 'ਕਾਮਾਗਾਟਾਮਾਰੂ' ਜਹਾਜ਼ ਦਾ ਮਸਲਾ ਸਮੇਂ ਦੇ ਅਖ਼ਬਾਰਾਂ ਰਾਹੀਂ ਰਾਜਨੀਤਿਕ ਅਤੇ ਸਮਾਜਿਕ ਪੱਧਰ ਉੱਤੇ ਗੰਭੀਰ ਚਰਚਾ ਦਾ ਵਿਸ਼ਾ ਬਣ ਗਿਆ। ਵਕੀਲ ਬਰਡ ਨੇ ਇਸ ਧੱਕੇਸ਼ਾਹੀ ਅਤੇ ਬੇਇਨਸਾਫ਼ੀ ਖਿਲਾਫ਼ ਦੇਸ਼ ਦੇ ਪ੍ਰਧਾਨ ਮੰਤਰੀ ਨੂੰ ਲਿਖਿਆ ਜਿਸ ਉਤੇ ਵਕੀਲ ਮਿਸਟਰ ਬਰਡ ਅਤੇ ਬਾਬਾ ਗੁਰਦਿੱਤ ਸਿੰਘ ਦੀ ਸਮੁੰਦਰ ਦੇ ਵਿਚ ਹੀ ਵੱਖਰੀਆਂ-ਵੱਖਰੀਆਂ ਕਿਸ਼ਤੀਆਂ ਵਿਚ ਸਖ਼ਤ ਸੁਰੱਖਿਆ ਪਹਿਰੇ ਹੇਠ ਮੁਲਾਕਾਤ ਕਰਵਾਈ ਗਈ ਪਰੰਤੂ ਇਸ ਅਣਸੁਖਾਵੀਂ ਮੁਲਾਕਾਤ ਦੌਰਾਨ ਕੋਈ ਠੋਸ ਗੱਲਬਾਤ ਨਾ ਹੋ ਸਕੀ ਉਪਰੋਂ ਇੰਮੀਗਰੇਸ਼ਨ ਅਧਿਕਾਰੀ ਮਿਸਟਰ ਮੈਲਕਾਮਰੀਡ ਨੇ ਨੀਚਤਾ ਦੀ ਹੱਦ ਟੱਪਦਿਆਂ ਵਕੀਲ ਬਰਡ ਨੂੰ ਸਮੁੰਦਰ ਵਿਚ ਸੁੱਟਣ ਦੀ ਧਮਕੀ ਦੇ ਦਿੱਤੀ। ਇਹ ਖ਼ਬਰ ਜੰਗਲ ਦੀ ਅੱਗ ਵਾਂਗ ਬਾਕੀ ਮੁਲਕਾਂ ਵਿਚ ਵੀ ਫੈਲ ਗਈ। ਉਥੋਂ ਦੇ ਸਿੱਖਾਂ ਨੇ ਵੀ ਕੈਨੇਡੀਅਨ ਸਰਕਾਰ ਵਿਰੁੱਧ ਰੋਸਮਈ ਆਵਾਜ਼ ਬੁਲੰਦ ਕੀਤੀ।

ਵੈਨਕੂਵਰ ਵਿਚ ਵੱਸਦੇ ਸਿੱਖਾਂ ਨੂੰ ਜਦੋਂ ਪਤਾ ਲੱਗਾ ਕਿ ਜਪਾਨੀ ਜਹਾਜ਼ ਦੀ ਅਗਲੀ ਕਿਸ਼ਤ ਉਤਾਰਨ ਯੋਗ ਹੈ। ਉਨ੍ਹਾਂ ਤੁਰੰਤ ਹੰਭਲਾ ਮਾਰਦਿਆਂ ਸਿੱਖ ਸੰਗਤਾਂ ਪਾਸੋਂ ੧੧੦੦੦ ਡਾਲਰ (ਗਿਆਰਾਂ ਹਜ਼ਾਰ ਡਾਲਰ) ਇਕੱਤਰ ਕਰਕੇ ਜਹਾਜ਼ ਦੀ ਕਿਸ਼ਤ ਉਤਾਰ ਦਿੱਤੀ। ਕੈਨੇਡੀਅਨ ਸਰਕਾਰ ਨੇ ਸਿੱਖਾਂ ਦੇ ਜਹਾਜ਼ ਦੇ ਅੰਦਰਲੀਆਂ ਅਤੇ ਬਾਹਰਲੀਆਂ ਗਤੀਵੀਧੀਆਂ ਦਾ ਪਤਾ ਲਾਉਣ ਲਈ ਇਕ ਜਾਸੂਸ "ਵਿਲੀਅਮ ਹਾਪਕਿਨਸਨ" ਦੀਆਂ ਸੇਵਾਵਾਂ ਲੈ ਲਈਆਂ। ਇਹ ਹਾਪਕਿਨਸਨ ਕਲਕੱਤੇ ਵੱਸਦੇ ਇਕ ਗੋਰੇ ਬਾਪ ਅਤੇ ਭਾਰਤੀ ਮਾਂ ਦਾ ਬੇਟਾ ਸੀ। ਪੰਜਾਬੀ ਬੋਲਣੀ, ਲਿਖਣੀ ਅਤੇ

ਸਮਝਣੀ ਜਾਣਦਾ ਸੀ। ਇਸ ਨੇ ਜਹਾਜ਼ ਦੇ ਅੰਦਰ ਆਪਣਾ ਤਾਲਮੇਲ ਪੈਦਾ ਕਰਕੇ ਜਹਾਜ਼ ਅੰਦਰ ਸਵਾਰ ਡਾ. ਰਘੂਨਾਥ ਨੂੰ ਲਾਲਚ ਦੇ ਕੇ ਆਪਣਾ ਜਾਸੂਸੀ ਏਜੰਟ (Source) ਬਣਾ ਲਿਆ। ਇਸੇ ਤਰ੍ਹਾਂ ਹਾਪਕਿਨਸਨ ਨੇ ਕੈਨੇਡਾ ਵਿਚ ਵਸਦੇ ਸਿੱਖਾਂ ਦੀਆਂ ਸਰਗਰਮੀਆਂ ਬਾਰੇ ਸੂਹ ਲਾਉਣ ਹਿੱਤ ਜ਼ਿਲ੍ਹਾ ਹੁਸ਼ਿਆਰਪੁਰ ਪਿੰਡ ਸਿਆਣ ਤੋਂ ਕੈਨੇਡਾ ਵੱਸੇ ਹੋਏ ਸ. ਬੇਲਾ ਸਿੰਘ ਅਤੇ ਕਈ ਹੋਰਨਾਂ ਨੂੰ ਆਪਣੇ ਜਸੂਸੀ ਏਜੰਟ ਬਣਾ ਲਿਆ। ਅਜਿਹੇ ਲੋਕਾਂ ਦੀ ਇਤਿਹਾਸ ਵਿਚ ਕਦੀ ਵੀ ਘਾਟ ਨਹੀਂ ਰਹੀ। ਡਾ. ਰਘੂਨਾਥ ਅਤੇ ਸ. ਬੇਲਾ ਸਿੰਘ ਵਰਗੇ ਚੰਦੂ, ਗੰਗੂ, ਸੁੱਚਾ ਨੰਦ ਅਤੇ 'ਪਹਾੜਾ ਸਿੰਘ ਸੀ ਯਾਰ ਫਿਰੰਗੀਆਂ ਦਾ' ਵਰਗੇ ਲੋਕ ਇਤਿਹਾਸ ਨੇ ਵੇਖੇ ਜਿਨ੍ਹਾਂ ਹਮੇਸ਼ਾਂ ਆਪਣੇ ਨਿੱਜੀ ਹਿੱਤਾਂ ਅਤੇ ਗ਼ੁਲਾਮ ਜ਼ਹਿਨੀਅਤ ਕਾਰਨ ਦੇਸ਼ ਅਤੇ ਕੌਮ ਵਿਰੋਧੀ ਕਾਰਵਾਈਆਂ ਕਰਕੇ ਇਤਿਹਾਸ ਨੂੰ ਕਲੰਕਿਤ ਕੀਤਾ। ਜਾਸੂਸ ਹਾਪਕਿਨਸਨ ਅਤੇ ਉਸ ਦੇ ਸਾਥੀਆਂ ਵੱਲੋਂ ਸਰਕਾਰ ਨੂੰ ਦਿੱਤੀਆਂ ਰਿਪੋਰਟਾਂ ਦੇ ਅਧਾਰ ਉਤੇ ਸਰਕਾਰ ਨੇ ਜਹਾਜ਼ ਅੰਦਰ ਰਾਸ਼ਨ-ਪਾਣੀ ਜਾਣੋ ਰੋਕ ਦਿੱਤਾ। ਇਹ ਅਖੌਤੀ ਸੱਭਿਅਕ ਸਰਕਾਰ ਦਾ ਕ੍ਰਿਸ਼ਮਾ ਸੀ। ਉਧਰ ਕੈਨੇਡਾ ਨਿਵਾਸੀ ਉਨ੍ਹਾਂ ਸਰਗਰਮ ਸਿੱਖਾਂ ਉਤੇ ਸਖ਼ਤ ਨਿਗਰਾਨੀ ਰੱਖਣੀ ਸ਼ੁਰੂ ਕਰ ਦਿੱਤੀ ਜਿਹੜੇ ਜਹਾਜ਼ ਵਿਚ ਬੰਦੀਆਂ ਦੀ ਕਾਨੂੰਨੀ ਅਤੇ ਹੋਰ ਢੰਗ ਨਾਲ ਮਦਦ ਕਰਦੇ ਸਨ। ਇਨ੍ਹਾਂ ਵਿਚ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਭਿਖੀਵਿੰਡ ਨਗਰ ਦੇ ਸ. ਭਾਗ ਸਿੰਘ, ਜ਼ਿਲ੍ਹਾ ਜਲੰਧਰ ਦੇ ਪਿੰਡ ਖੁਰਦਪੁਰ ਦੇ ਭਾਈ ਬਲਵੰਤ ਸਿੰਘ, ਜ਼ਿਲਾ ਮਾਨਸਾ ਦੇ ਪਿੰਡ ਦਲੇਰ ਸਿੰਘ ਵਾਲਾ ਦੇ ਸਰਦਾਰ ਬਤਨ ਸਿੰਘ, ਸ. ਹਰਨਾਮ ਸਿੰਘ ਸਾਹਰੀ ਅਤੇ ਸ. ਸੁੰਦਰ ਸਿੰਘ ਬਾੜੀਆ ਆਦਿ ਵਰਨਣਯੋਗ ਹਨ। ਕੈਨੇਡੀਅਨ ਸਰਕਾਰ ਇਨ੍ਹਾਂ ਨੂੰ ਆਪਣਾ ਦੁਸ਼ਮਣ ਸਮਝਦੀ ਸੀ। ਸਿੰਘਾਂ ਉਤੇ ਇਹ ਸਖ਼ਤ ਸਿਕੰਜਾ ਕੱਸਿਆ ਜਾਣ ਦਾ ਕਾਰਨ ਮੁੱਢਲੇ ਤੌਰ ਉਤੇ ਗੋਰੀ ਸਰਕਾਰ ਵੱਲੋਂ ਸਿੱਖਾਂ ਅੰਦਰ ਦਹਿਸ਼ਤ ਪੈਦਾ ਕਰਕੇ ਉਨ੍ਹਾਂ ਨੂੰ ਬਾਹਰ ਕੱਢਣਾ ਸੀ। ਜਿਸ ਘਿਨਾਉਣੇ ਕਾਰਜ ਦੀ ਪੂਰਤੀ ਵਿਚ ਇਨ੍ਹਾਂ ਜਾਸੂਸਾਂ ਨੇ ਪੂਰਾ ਹਿੱਸਾ ਪਾਇਆ। ਦੁਨੀਆਂ ਦੀਆਂ ਸਾਰੀਆਂ ਹੀ ਇਨਕਲਾਬੀ ਲਹਿਰਾਂ ਨੂੰ ਅਸਫਲ ਕਰਨ ਹਿੱਤ ਸਮੇਂ ਦੀਆਂ ਸਰਕਾਰਾਂ ਆਪਣੇ ਮੁਖਬਰਾਂ-ਏਜੰਟਾਂ ਰਾਹੀਂ ਘੁਸਪੈਠ ਕਰਦੀਆਂ ਰਹੀਆਂ ਹਨ ਅਤੇ ਅੱਜ ਵੀ ਇਹੋ ਵਰਤਾਰਾ ਜਾਰੀ ਹੈ। ਗੋਰੀ ਸਰਕਾਰ ਨੇ ਸਿੰਘਾਂ ਦੀਆਂ ਸਰਗਰਮੀਆਂ ਦੇ ਸਨਮੁਖ ਬੰਦਸ਼ਾਂ ਹੋਰ ਸਖ਼ਤ ਕਰ ਦਿੱਤੀਆਂ ਗਈਆਂ। ਇਸ ਤਰ੍ਹਾਂ ਜਹਾਜ਼ ਅੰਦਰ ਬੰਦੀਆਂ ਨੂੰ ਭੁੱਖੇ ਮਰਨ ਲਈ ਮਜਬੂਰ ਕਰ ਦਿੱਤਾ ਗਿਆ।

ਜਿਸ ਤਰ੍ਹਾਂ ਸਰਹਿੰਦ ਦੇ ਅਲਫ਼ਸਾਨੀ ਦੀ ਨਕਸ਼ਬੰਦੀ ਲਹਿਰ ਸਿੱਖਾਂ ਦੇ ਵਿਰੁੱਧ ਸੀ ਇਸੇ ਤਰ੍ਹਾਂ ਵੈਨਕੂਵਰ ਵਿਚ 'ਦੀ ਓਰੀਐਂਟਲ ਪ੍ਰਾਬਲਮ' ਨਾਮ ਦੀ ਕਿਤਾਬ ਦਾ ਲਿਖਾਰੀ ਅਤੇ ਏਸੀਅਨ ਖਾਸ ਕਰਕੇ ਸਿੱਖਾਂ ਦੇ ਸਖ਼ਤ ਵਿਰੋਧੀ ਐਫ.ਐਚ. ਸਟੀਵਨਜ਼ ਨੇ ਜਿਥੇ ਸਿੱਖਾਂ ਵਿਰੁੱਧ ਮੁਹਿੰਮ ਅਰੰਭੀ ਉਥੇ ਪ੍ਰਧਾਨ ਮੰਤਰੀ ਗੋਰਡਨ ਨੂੰ ਸਲਾਹ ਦਿੱਤੀ ਕਿ ਉਹ ਇਮੀਗ੍ਰੇਸਨ ਦੇ ਅਧਿਕਾਰੀ ਮੈਲਕਾਮ ਰੀਡ ਨੂੰ ਸਖ਼ਤ ਹਦਾਇਤ ਕਰੇ ਕਿ

ਮਿਸਟਰ ਰੀਡ "ਕਾਮਾਗਾਟਾਮਾਰੂ" ਜਹਾਜ਼ ਦੇ ਮਾਮਲੇ ਵਿਚ ਕਿਸੇ ਕੋਰਟ-ਕਚਹਿਰੀ ਦੀ ਕਾਨੂੰਨੀ ਕਾਰਵਾਈ ਨੂੰ ਅਣਗੌਲਿਆ ਕਰ ਦੇਵੇ ਅਤੇ 'ਸਿੱਖ ਵਿਰੋਧੀ' ਕਾਰਵਾਈ ਨੂੰ ਨੇਪਰੇ ਚਾੜ੍ਹੇ।

ਲੋਕ ਰੋਹ ਨੂੰ ਵੇਖਦਿਆਂ ਅਤੇ ਦੁਨੀਆਂ ਦੀਆਂ ਅੱਖਾਂ ਸਾਹਮਣੇ ਆਪਣੇ ਆਪ ਨੂੰ ਇਨਸਾਫ-ਪਸੰਦ ਸਾਬਤ ਕਰਨ ਹਿੱਤ ਬੜੀ ਸ਼ਾਤਰਤਾ ਨਾਲ ਸਰਕਾਰ ਨੇ ਇਕ ਬੋਰਡ ਦਾ ਗਠਨ ਕਰ ਦਿੱਤਾ ਤਾਂ ਜੋ ਜਹਾਜ਼ ਅੰਦਰ ਬੰਦੀ ਬਣਾਏ ਬੰਦੀਆਂ ਦਾ ਸਟੇਟਸ ਕਾਨੂੰਨ ਅਨੁਸਾਰ ਪਰਖਿਆ ਜਾਵੇ। ਸਲਾਹ ਮਸ਼ਵਰੇ ਉਪਰੰਤ ਜਹਾਜ਼ੀ ਮੁਸਾਫਿਰਾਂ ਵਿੱਚੋਂ ਜ਼ਿਲ੍ਹਾ ਹੁਸਿਆਰਪੁਰ ਦੇ ਪਿੰਡ ਗੁਲਪੁਰ ਦੇ ਸਰਦਾਰ ਮੁਨਸ਼ੀ ਸਿੰਘ ਨੂੰ ਬੋਰਡ ਸਾਹਮਣੇ ਪੇਸ਼ ਹੋਣ ਲਈ ਕਿਹਾ। ਸ. ਮੁਨਸ਼ੀ ਸਿੰਘ ਦਾ ਇਹ ਇਕ ਟੈਸਟ ਕੇਸ ਹੀ ਸੀ। ਸ. ਮੁਨਸ਼ੀ ਸਿੰਘ ਨੇ ਆਪਣੇ ਕਿਸਾਨ ਹੋਣ ਅਤੇ ਕਾਨੂੰਨ ਅਨੁਸਾਰ ਕੈਨੇਡਾ ਪਹੁੰਚਣ ਸਬੰਧੀ ਭਰਪੂਰ ਦਲੀਲਾਂ ਦਿੱਤੀਆਂ ਪਰੰਤੂ ਗੋਰੀ ਸਰਕਾਰ ਦੀ ਨੀਤੀ ਅਨੁਸਾਰ ਬੋਰਡ ਦੇ ਮੈਂਬਰ ਪਹਿਲਾਂ ਹੀ ਸਿੱਖ ਵਿਰੋਧੀ ਰਵੱਈਆ ਅਖਤਿਆਰ ਕਰੀ ਬੈਠੇ ਸਨ ਉਨ੍ਹਾਂ ਨੇ ਸ. ਮੁਨਸ਼ੀ ਸਿੰਘ ਦੀ ਇਕ ਵੀ ਦਲੀਲ ਨਾ ਮੰਨੀ ਅਤੇ 'ਮੈਂ ਨਾ ਮਾਨੂੰ' ਦੀ ਰੱਟ ਲਾਉਂਦੇ ਰਹੇ ਅਤੇ ਉਸ ਦਾ ਕੇਸ ਰੱਦ ਕਰ ਦਿੱਤਾ ਅਤੇ ਉਸ ਨੂੰ ਕੈਨੇਡਾ ਵਿਚ ਦਾਖ਼ਲ ਹੋਣ ਤੋਂ ਰੋਕ ਦਿੱਤਾ ਜਿਸ ਦਾ ਸਿੱਧਾ ਮਤਲਬ ਸੀ ਕਿ ਜਹਾਜ਼ ਵਿਚਲੇ ਸਾਰੇ ਬੰਦੀਆਂ ਲਈ ਕੈਨੇਡਾ ਵਿਚ ਕੋਈ ਦਾਖ਼ਲਾ ਨਹੀਂ ਅਤੇ ਉਹ ਭਾਰਤ ਵਾਪਸ ਜਾਣ। ਸਿੱਖਾਂ ਨੇ ਇਸ ਫੈਸਲੇ ਵਿਰੁੱਧ ਸੁਪਰੀਮ ਕੋਰਟ ਵਿਚ ਅਪੀਲ ਕੀਤੀ ਪਰੰਤੂ ਸੁਪਰੀਮ ਕੋਰਟ ਨੇ ਬਿਨਾਂ ਸੁਣਵਾਈ ਹੀ ਬੰਦੀਆਂ ਦੀ ਅਪੀਲ ਖ਼ਾਰਜ ਕਰ ਦਿੱਤੀ। ਸਾਰੇ ਬੰਦੀ ਸਖ਼ਤ ਮਾਨਸਿਕ ਤਣਾਅ ਅਤੇ ਸੰਤਾਪ ਭੋਗਣ ਲਈ ਮਜਬੂਰ ਸਨ। ਇਹ ਅਖੌਤੀ ਸੱਭਿਅਕ ਸਰਕਾਰ ਦਾ ਮੁੱਢੋਂ ਹੀ ਅਸੱਭਿਅਕ ਅਤੇ ਅਣਮਨੁੱਖੀ ਵਰਤਾਰਾ ਸੀ।

ਕੈਨੇਡਾ ਵਿਚ ਵੱਸਣ ਵਾਲੇ ਸਿੱਖਾਂ ਨੇ ਸਰਕਾਰ ਦੀਆਂ ਵਧੀਕੀਆਂ, ਜ਼ਿਆਦਤੀਆਂ ਅਤੇ ਪਸ਼ੂਆਂ ਵਾਲੀ ਧੱਕੇਸ਼ਾਹੀ ਬਾਰੇ ਕੈਨੇਡਾ ਅਤੇ ਹੋਰ ਦੇਸ਼ਾਂ ਦੇ ਲੋਕਾਂ ਨੂੰ ਜਾਣੂੰ ਕਰਾਉਣ ਹਿੱਤ ਸ. ਭਾਗ ਸਿੰਘ, ਸ. ਬਲਵੰਤ ਸਿੰਘ, ਸ. ਉਮਰਾਓ ਸਿੰਘ, ਸ. ਸੋਹਣ ਸਿੰਘ ਅਤੇ ਜਨਾਬ ਹਸਨ ਰਹੀਮ ਉਤੇ ਅਧਾਰਤ ਇਕ ਪੰਜ ਮੈਂਬਰੀ ਕੋਰ ਗਰੁੱਪ ਕਾਇਮ ਕੀਤਾ। ਇਸ ਕੋਰ ਗਰੁੱਪ ਨੇ ਪੂਰੀ ਸੁਹਿਰਦਤਾ ਅਤੇ ਤੇਜ਼ੀ ਨਾਲ ਆਪਣਾ ਕਾਰਜ ਅਰੰਭਿਆ। ਭਾਵੇਂ ਵਿਦੇਸ਼ੀ ਧਰਤੀ ਉਤੇ ਅਜਿਹੀਆਂ ਲਹਿਰਾਂ ਚਲਾਉਣਾ ਬੜਾ ਹੀ ਕਠਿਨ ਕਾਰਜ ਹੁੰਦਾ ਹੈ ਪਰੰਤੂ ਸਿੰਘਾਂ ਨੇ ਪੂਰੀ ਦ੍ਰਿੜ੍ਹਤਾ, ਸਿਰੜ ਅਤੇ ਸਿਦਕ ਨਾਲ ਇਹ ਕਾਰਜ ਕੀਤਾ।

ਜਹਾਜ਼ ਦੇ ਬੰਦੀਆਂ ਵੱਲੋਂ ੧੯ ਜੁਲਾਈ ੧੯੧੪ ਈ: ਨੂੰ ਕੈਨੇਡੀਅਨ ਸਰਕਾਰ ਦੇ ਗਵਰਨਰ ਜਰਨਲ ਨੂੰ ਤਾਰ ਰਾਹੀਂ ਉਨ੍ਹਾਂ ਨੂੰ ਇਨਸਾਫ਼ ਦੇਣ ਦੀ ਮੰਗ ਕੀਤੀ ਜਿਸ ਵਿਚ ਉਨ੍ਹਾਂ ਨੇ ਫਿਰ ਦੁਹਰਾਇਆ ਕਿ ਉਹ ਪੰਜਾਬੀ ਸਿੱਖ ਕਿਸਾਨ ਹਨ ਅਤੇ ਕੈਨੇਡਾ

ਵਿਚ ਮਿਹਨਤ ਕਰਕੇ ਆਪਣਾ ਗੁਜ਼ਾਰਾ ਕਰਨ ਅਤੇ ਕੈਨੇਡਾ ਦੇ ਵਿਕਾਸ ਵਿਚ ਯੋਗਦਾਨ ਪਾਉਣ ਲਈ ਉਥੇ ਪਹੁੰਚੇ ਹਨ ਅਤੇ ਉਨ੍ਹਾਂ ਦੇ ੩੫੦੦੦ ਡਾਲਰ ਖ਼ਰਚਣ ਦੇ ਬਾਵਜੂਦ ਉਨ੍ਹਾਂ ਨੂੰ ਪਿਛਲੇ ਦੋ ਮਹੀਨਿਆਂ ਤੋਂ ਜਹਾਜ਼ ਅੰਦਰ ਅਪਰਾਧੀ ਕੈਦੀਆਂ ਵਾਂਗ ਰੱਖਿਆ ਜਾ ਰਿਹਾ ਹੈ ਪਰੰਤੂ ਇਸ ਅਪੀਲ ਦਾ ਵੀ ਉਹੀ ਹਸ਼ਰ ਹੋਇਆ ਜੋ ਸਰਕਾਰ ਦੇ ਵੱਖ-ਵੱਖ ਵੱਡੇ ਅਧਿਕਾਰੀਆਂ ਨੂੰ ਪਹਿਲਾਂ ਕੀਤੀਆਂ ਅਪੀਲਾਂ ਦਾ ਹੋਇਆ ਸੀ। ਅਪੀਲ ਰੱਦ ਕਰ ਦਿੱਤੀ ਗਈ। ਨਤੀਜੇ ਵਜੋਂ ਇੰਮੀਗ੍ਰੇਸ਼ਨ ਅਧਿਕਾਰੀ, ਜੋ ਧੁਰ ਅੰਦਰੋ ਸਿੱਖਾਂ ਪ੍ਰਤੀ ਨਫ਼ਰਤ ਨਾਲ ਭਰੇ ਹੋਏ ਸਨ, ਨੇ ਜਹਾਜ਼ ਦੇ ਬੰਦੀਆਂ ਨੂੰ ਹੋਰ ਜ਼ਿਆਦਾ ਤੰਗ ਪ੍ਰੇਸ਼ਾਨ ਕਰਨਾ ਸ਼ੁਰੂ ਕਰ ਦਿੱਤਾ। ਇਸ ਦੇ ਨਾਲ ਹੀ ਦੁਨੀਆਂ ਨੂੰ ਗੁੰਮਰਾਹ ਕਰਨ ਹਿੱਤ ਇਹ ਵੀ ਝੂਠ ਬੋਲਿਆ ਜਾਣ ਲੱਗਿਆ ਕਿ ਕੈਨੇਡਾ ਸਰਕਾਰ ਵੱਲੋਂ ਜਹਾਜ਼ ਉਤੇ ਰਾਸ਼ਨ ਪਾਣੀ ਪਹੁੰਚਾਇਆ ਜਾ ਰਿਹਾ ਹੈ, ਜੋ ਕਿ ਸਰਾਸਰ ਝੂਠ ਸੀ। ਇਸ ਤਰ੍ਹਾਂ ਦਲੀਲ-ਅਪੀਲ ਅਤੇ ਇਨਸਾਫ਼ ਦੇ ਸਾਰੇ ਰਸਤੇ ਬੰਦ ਹੋ ਜਾਣ ਕਾਰਨ ਮੁਸਾਫਿਰਾਂ ਨੇ ਫ਼ੈਸਲਾ ਕਰ ਲਿਆ ਕਿ ਉਹ ਲੋੜੀਂਦਾ ਰਾਸ਼ਨ-ਪਾਣੀ ਲੈ ਕੇ ਉਥੋਂ ਭਾਰਤ ਲਈ ਵਾਪਸ ਤੁਰ ਪੈਣ। ਰਾਸ਼ਨ-ਪਾਣੀ ਮੁਹੱਈਆ ਕਰਵਾਉਣ ਦੀ ਥਾਂ ੧੮ ਜੁਲਾਈ, ੧੯੧੪ ਈ: ਨੂੰ "ਸੀ ਲਾਈਨ" (SEA LINE) ਨਾਮੀ ਜਹਾਜ਼ ਉਤੇ ਸਵਾਰ ਹੋ ਕੇ ਕੈਨੇਡੀਅਨ ਪੁਲਿਸ ਨੇ ਕਾਮਾਗਾਟਾਮਾਰੂ ਜਹਾਜ਼ ਉਤੇ ਫਾਇਰਿੰਗ (ਗੋਲਾਬਾਰੀ) ਕਰ ਦਿੱਤੀ ਪਰੰਤੂ ਸਿੱਖਾਂ ਨੇ ਮੋੜਵੇ ਹਮਲੇ ਦੇ ਰੂਪ ਵਿਚ ਜਹਾਜ਼ ਉਤੇ ਪਏ ਕੋਲਿਆਂ ਨਾਲ ਕੈਨੇਡਾ ਦੀ ਪੁਲਿਸ ਉਤੇ ਜਬਰਦਸਤ ਹੱਲਾ ਬੋਲ ਦਿੱਤਾ ਜਿਸ ਕਰਕੇ ਪੁਲਿਸ ਵਾਲੇ ਭੱਜ ਨਿਕਲੇ। ਬਾਬਾ ਗੁਰਦਿੱਤ ਸਿੰਘ ਅਨੁਸਾਰ ਉਨ੍ਹਾਂ ਪੁਲਸੀਆਂ ਦੇ ਨਾਲ ਡਾਕਟਰ ਰਘੂਨਾਥ ਵੀ ਸੀ। ਜਿਸ ਨੂੰ ਬਤੌਰ ਜਾਸੂਸ ਵਰਤਣ ਹਿੱਤ ਸਰਕਾਰ ਨੇ ਕੈਨੇਡਾ ਵਿਚ ਉਤਰਨ ਦੀ ਆਗਿਆ ਵੀ ਦੇ ਦਿੱਤੀ ਸੀ। ਇਸ ਤਰ੍ਹਾਂ ਜਾਸੂਸ ਹਾਪਕਿਨਸਨ ਅਤੇ ਡਾਕਟਰ ਰਘੂਨਾਥ ਦੀ ਜਹਾਜ਼ ਉਤੇ ਕਬਜ਼ਾ ਕਰਨ ਦੀ ਸਾਜਿਸ਼ ਫ਼ੇਲ੍ਹ ਹੋ ਗਈ। ਪਰੰਤੂ ੨੦ ਜੁਲਾਈ, ੧੯੧੪ ਈ: ਨੂੰ ਕੈਨੇਡਾ ਦਾ ਤੋਪਾਂ ਨਾਲ ਲੈਸ ਜਹਾਜ਼ ਰੈਨਬੋ (RAINBOW) ਕਾਮਾਗਾਟਾਮਾਰੂ ਜਹਾਜ਼ ਉਤੇ ਹਮਲਾ ਕਰਨ ਲਈ ਪਹੁੰਚ ਗਿਆ। ਕੈਨੇਡਾ ਸਰਕਾਰ ਨੇ ਰੈਨਬੋ ਦੇ ਕਮਾਂਡਰ ਨੂੰ ਨਿਰਦੇਸ਼ ਦਿੱਤੇ ਕਿ ਉਹ ਆਪਣੇ ਬੰਦੇ ਵੀਰਵਾਰ ਨੂੰ ਰਵਾਨਾ ਹੋ ਰਹੇ ਕਾਮਾਗਾਟਾ ਮਾਰੂ ਜਹਾਜ਼ 'ਤੇ ਭੇਜੇ ਤਾਂ ਕਿ ਇਸ ਵਿੱਚੋਂ ਗ਼ੈਰ-ਸਿੱਖਾਂ ਦੀ ਗਿਣਤੀ ਘਟਾਈ ਜਾ ਸਕੇ। ਦੇਸ਼ ਨਿਕਾਲੇ ਦੇ ਹੁਕਮ ਦੀ ਪਾਲਣਾ ਨਾ ਕਰਨ ਦੀ ਸੂਰਤ ਵਿਚ ਜਹਾਜ਼ ਦੇ ਮਾਲਕ ਅਤੇ ਕਿਰਾਏਦਾਰ ਵਿਰੁੱਧ ਵੀ ਕਾਨੂੰਨੀ ਕਾਰਵਾਈ ਸ਼ੁਰੂ ਕਰ ਦਿੱਤੀ ਜਾਵੇ। ਕਾਮਾਗਾਟਾਮਾਰੂ ਜਹਾਜ਼ ਵਿਰੁੱਧ ਰੈਨਬੋ ਵੱਲੋਂ ਕੀਤੀ ਜਾਣ ਵਾਲੀ ਕਾਰਵਾਈ ਨੂੰ ਵੇਖਣ ਲਈ ਲਗਭਗ ੧੦੦੦੦ ਲੋਕ ਇਕੱਤਰ ਹੋਏ ਸਨ ਪਰ ਉਨ੍ਹਾਂ ਨੂੰ ਨਰਾਸ਼ ਹੋਣਾ ਪਿਆ ਸੀ। ਹੁਣ ਕੈਦੀ ਮੁਸਾਫਿਰਾਂ ਪਾਸ ਦੋ ਹੀ ਰਸਤੇ ਸਨ। ਪਹਿਲਾ, ਜੇਕਰ ਕੈਨੇਡਾ ਦੀ ਸਰਕਾਰ ਰਾਸ਼ਨ ਸਮੱਗਰੀ ਅਤੇ ਜਹਾਜ਼ ਲਈ ਤੇਲ ਦੇਵੇ ਤਾਂ ਜਹਾਜ਼ ਭਾਰਤ ਵੱਲ

ਨੂੰ ਚੱਲ ਪਵੇਗਾ। ਦੂਸਰਾ ਜੇ ਸਰਕਾਰ ਜਹਾਜ਼ ਲਈ ਤੇਲ ਅਤੇ ਮੁਸਾਫਿਰਾਂ ਲਈ ਰਾਸ਼ਨ ਪਾਣੀ ਨਾ ਦੇਵੇ ਤਾਂ ਉਨ੍ਹਾਂ ਦੇ ਸਮੁੰਦਰ ਦੇ ਡੂੰਘੇ ਪਾਣੀ ਵਿਚ ਡੁੱਬ ਮਰਨਾ ਜ਼ਰੂਰੀ ਸੀ। ਜਹਾਜ਼ ਦੇ ਬੰਦੀਆਂ ਵੱਲੋਂ ਕੀਤੇ ਇਨ੍ਹਾਂ ਵਿਚਾਰਾਂ ਦਾ ਕੈਨੇਡਾ ਵਿਚ ਵੱਸਦੇ ਭਾਰਤੀਆਂ ਖ਼ਾਸ ਕਰਕੇ ਸਿੱਖਾਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ੨੧ ਜੁਲਾਈ, ੧੯੧੪ ਈ: ਨੂੰ ਵੈਨਕੂਵਰ ਦੇ ਗੁਰਦੁਆਰਾ ਸਾਹਿਬ ਵਿਖੇ ਸ਼ਾਮ ਦੇ ਸਜਾਏ ਧਾਰਮਿਕ ਦੀਵਾਨ ਵਿਚ ਸਖ਼ਤ ਰੋਸ ਦਾ ਪ੍ਰਗਟਾਵਾ ਕਰਦਿਆਂ ਮਤਾ ਪਾਸ ਕਰ ਦਿੱਤਾ ਕਿ ਜੇਕਰ ਜਹਾਜ਼ ਉਤੇ ਗੋਲੀ ਚੱਲੀ ਜਾਂ ਕੈਦੀ ਮੁਸਾਫਿਰਾਂ ਦੀ ਜਾਨ-ਮਾਲ ਨੂੰ ਕੋਈ ਖ਼ਤਰਾ ਪੈਦਾ ਹੋਇਆ ਤਾਂ ਵੈਨਕੂਵਰ ਵਿਚ ਵੱਸਣ ਵਾਲੇ ਸਿੱਖ ਵੈਨਕੂਵਰ ਨੂੰ ਸਾੜ ਦੇਣਗੇ। ਪਾਸ ਕੀਤੇ ਮਤੇ ਦੀ ਕਾਰਵਾਈ ਨੂੰ ਸਰੇ-ਅੰਜਾਮ ਦੇਣ ਹਿੱਤ ਵੱਖ-ਵੱਖ ਗਰੁੱਪਾਂ ਨੂੰ ਕੰਮ ਵੀ ਸੌਂਪ ਦਿੱਤਾ ਗਿਆ। ਵੈਨਕੂਵਰ ਦੀ ਸਰਕਾਰ ਕੰਬ ਗਈ ਅਤੇ ੨੨ ਜੁਲਾਈ, ੧੯੧੪ ਈ: ਨੂੰ ਮੁਸਾਫਿਰਾਂ ਦੀਆਂ ਲੋੜਾਂ ਭਾਵ ਮੁਸਾਫਿਰਾਂ ਲਈ ਰਾਸ਼ਨ-ਪਾਣੀ ਅਤੇ ਜਹਾਜ਼ ਲਈ ਤੇਲ-ਪਾਣੀ ਦੇ ਕੇ ਪੂਰਾ ਕਰ ਦਿੱਤਾ। ਇਸ ਉਪਰੰਤ ੨੩ ਜੁਲਾਈ ਨੂੰ ਕਾਮਾਗਾਟਾਮਾਰੂ ਜਹਾਜ਼ ਕੈਨੇਡਾ ਤੋਂ ਵਾਪਸ ਤੁਰ ਪਿਆ।

ਭਾਰਤੀ ਅੰਗਰੇਜੀ ਸਰਕਾਰ ਦੇ ਜਬਰ-ਜ਼ੁਲਮ ਅਤੇ ਧੱਕੇ ਕਾਰਨ ਪੰਜਾਬ ਅੰਦਰ ਗ਼ਦਰ ਲਹਿਰ ਸ਼ੁਰੂ ਹੋ ਚੁੱਕੀ ਸੀ। ਇਸ ਕਰਕੇ ਭਾਰਤੀ ਅੰਗਰੇਜੀ ਸਰਕਾਰ ਨੂੰ ਇਸ ਗੱਲ ਦਾ ਖ਼ਦਸ਼ਾ ਸੀ ਕਿ ਕਾਮਾਗਾਟਾਮਾਰੂ ਜਹਾਜ਼ ਦੇ ਮੁਸਾਫਿਰਾਂ ਦੇ ਭਾਰਤ ਵਿਚ ਪੁੱਜਣ ਨਾਲ ਗ਼ਦਰ ਲਹਿਰ ਨੂੰ ਹੋਰ ਬਲ ਮਿਲ ਜਾਵੇਗਾ ਅਤੇ ਇਹ ਸਾਰੇ ਕੈਦੀ ਭਾਰਤ ਵਿਚ ਪ੍ਰਵੇਸ਼ ਕਰਨ ਤੋਂ ਬਾਅਦ ਗ਼ਦਰ ਲਹਿਰ ਨਾਲ ਜੁੜ ਜਾਣਗੇ। ਭਾਰਤੀ ਅੰਗਰੇਜੀ ਸਰਕਾਰ ਨੇ ੫ ਸਤੰਬਰ, ੧੯੧੪ ਈ: ਨੂੰ ਇਕ ਹੁਕਮ ਜਾਰੀ ਕਰ ਦਿੱਤਾ ਕਿ ਵਿਦੇਸ਼ ਤੋਂ ਪੁੱਜ ਰਹੇ ਲੋਕਾਂ ਦੀ ਪੁੱਛ-ਗਿਛ ਕੀਤੀ ਜਾਵੇ ਅਤੇ ਇਸ ਕਾਰਜ ਲਈ ਲੁਧਿਆਣੇ ਵਿਖੇ ਦਫ਼ਤਰ ਵੀ ਖੋਲ੍ਹ ਦਿੱਤਾ ਗਿਆ।

ਜ਼ੁਲਮ ਅਤੇ ਧੱਕੇ ਦੀ ਇੰਤਹਾ! ਸਿੰਘਾਪੁਰ ਤੋਂ ਕਲਕੱਤੇ ਦੇ ਰਸਤੇ ਆਉਂਦਿਆਂ ਜਹਾਜ਼ ਦੀ ਤਲਾਸ਼ੀ ਲਈ ਗਈ। ਅੰਤ ੨੯ ਸਤੰਬਰ, ੧੯੧੪ ਈ: ਨੂੰ ਇਸ ਜਹਾਜ਼ ਨੂੰ ਕਲਕੱਤੇ ਤੋਂ ਤਕਰੀਬਨ ੨੬-੨੭ ਕਿਲੋਮੀਟਰ ਦੂਰ ਬਜਬਜ ਘਾਟ 'ਤੇ ਰੋਕ ਲਿਆ ਅਤੇ ਮੁਸਾਫਿਰਾਂ ਨੂੰ ਧੱਕੇ ਨਾਲ ਪੰਜਾਬ ਨੂੰ ਜਾਂਦੀ ਰੇਲ ਗੱਡੀ ਵਿਚ ਚੜ੍ਹਾਉਣ ਦੀ ਕੋਸ਼ਿਸ਼ ਕੀਤੀ ਗਈ ਪਰੰਤੂ ਅੰਗਰੇਜ ਦੀ ਇਹ ਸਾਜਿਸ਼ ਵੀ ਸਿੱਖਾਂ ਨੇ ਨਾਕਾਮ ਕਰ ਦਿੱਤੀ। ਸਗੋਂ ਮੁਸਾਫਿਰਾਂ ਨੇ ਜਹਾਜ਼ ਵਿੱਚੋਂ ਉੱਤਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਗਵਾਈ ਵਿਚ ਕਲਕੱਤੇ ਵੱਲ ਨੂੰ ਜਲੂਸ ਦੀ ਸਕਲ ਵਿਚ ਚਾਲੇ ਪਾ ਦਿੱਤੇ। ਜਹਾਜ਼ ਵਿਚ ਸਿੱਖ ਮੁਸਾਫਿਰਾਂ ਵੱਲੋਂ ਜਹਾਜ਼ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਨਾਲ ਰੱਖਣਾ ਅਤੇ ਜਹਾਜ਼ ਵਿੱਚੋਂ ਉਤਰ ਕੇ ਆਇ ਔਖੇ ਸਮੇਂ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੂਰੀ ਸ਼ਰਧਾ ਅਤੇ ਸਤਿਕਾਰ ਨਾਲ ਸੁਰੱਖਿਅਤ ਥਾਂ ਉੱਤੇ ਸੁਸ਼ੋਭਿਤ ਕਰਨਾ ਸਿੱਖ ਮੁਸਾਫਿਰਾਂ ਅੰਦਰ

ਗੁਰਮਤਿ ਦੇ ਪੱਕੇ ਅਤੇ ਦ੍ਰਿੜ੍ਹ ਵਿਸਵਾਸ਼ੀ ਹੋਣ ਦਾ ਸਬੂਤ ਸੀ। ਨਿਰਸੰਦੇਹ ਉਹ ਪੱਕੇ, ਸੱਚੇ, ਸੁੱਚੇ ਗੁਰਸਿੱਖ ਸਨ। ਬਹੁਤ ਸਾਰੇ ਮੁਸਾਫਿਰਾਂ ਨੇ ਪੈਸਿਆਂ ਦੀ ਘਾਟ ਕਾਰਨ ਕਲਕੱਤੇ ਅਤੇ ਇਸ ਦੇ ਆਲੇ-ਦੁਆਲੇ ਦੇ ਖੇਤਰ ਵਿਚ ਹੀ ਕੰਮ-ਕਾਰ ਕਰਕੇ ਰੋਜ਼ੀ-ਰੋਟੀ ਕਮਾਉਣ ਦਾ ਮਨ ਬਣਾ ਲਿਆ ਪਰੰਤੂ ਰਸਤੇ ਵਿਚ ਹੀ ਭਾਰਤੀ ਅੰਗਰੇਜ ਸਰਕਾਰ ਦੀ ਫੌਜ ਅਤੇ ਪੁਲਿਸ ਨੇ ਇਨ੍ਹਾਂ ਨੂੰ ਘੇਰ ਕੇ ਧੱਕੇ ਨਾਲ ਵਾਪਸ ਬਜਬਜ ਘਾਟ ਉਤੇ ਲੈ ਆਂਦਾ। ਸਿੰਘਾਂ ਨੇ ਇਕ ਸਾਫ ਜਗ੍ਹਾ ਉਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਪਾਠ ਕਰਨਾ ਅਰੰਭ ਕਰ ਦਿੱਤਾ। ਗੁੱਸੇ ਨਾਲ ਭਰੇ-ਪੀਤੇ ਪੁਲਿਸ ਕਪਤਾਨ ਮਿਸਟਰ ਈਸਟਵੂਡ ਨੇ ਜਦੋਂ ਬਾਬਾ ਗੁਰਦਿੱਤ ਸਿੰਘ ਨੂੰ ਗ੍ਰਿਫ਼ਤਾਰ ਕਰਨ ਦਾ ਯਤਨ ਕੀਤਾ ਤਾਂ ਸਿੰਘਾਂ ਵੱਲੋਂ ਇਸ ਦਾ ਜ਼ੋਰਦਾਰ ਵਿਰੋਧ ਕੀਤਾ ਗਿਆ। ਪੁਲਿਸ ਕਪਤਾਨ ਈਸਟ ਵੂਡ ਨੇ ਪਹਿਲਾਂ ਆਪਣੀ ਪਿਸਤੌਲ ਤੋਂ ਗੋਲੀ ਚਲਾ ਦਿੱਤੀ। ਜਿਸ ਨੂੰ ਵੇਖ ਕੇ ਪੁਲਿਸ ਨੇ ਵੀ ਅੰਧਾ-ਧੁੰਦ ਗੋਲੀਬਾਰੀ ਸ਼ੁਰੂ ਕਰ ਦਿੱਤੀ। ਬਜਬਜ ਘਾਟ 'ਤੇ ਕਾਮਾਗਾਟਾਮਾਰੂ ਜਹਾਜ਼ ਦੇ ਪਹੁੰਚਣ ਸਮੇਂ ਯਾਤਰੀਆਂ ਦੀ ਗਿਣਤੀ ੩੨੧ ਸੀ। ਜਿਨ੍ਹਾਂ ਵਿੱਚੋਂ ੨੦ ਸਿੱਖ ਮੁਸਾਫਿਰ ਸ਼ਹੀਦ ਹੋ ਗਏ ਅਤੇ ੨੧੧ ਮੁਸਾਫਿਰਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਪਰੰਤੂ ਬਾਬਾ ਗੁਰਦਿੱਤ ਸਿੰਘ ੨੮ ਹੋਰ ਸਿੰਘਾਂ ਸਮੇਤ ਇਸ ਗੋਲੀਬਾਰੀ ਵਿੱਚੋਂ ਬੱਚ ਨਿਕਲੇ ਅਤੇ ੬੨ ਯਾਤਰੀਆਂ ਨੂੰ ਪੁਲਿਸ ਦੇ ਪਹਿਰੇ ਹੇਠ ਰੇਲ ਗੱਡੀ ਰਾਹੀਂ ਪੰਜਾਬ ਭੇਜਿਆ ਗਿਆ ਸੀ। ਇਹ ਵਰਣਨਯੋਗ ਹੈ ਕਿ ਕਾਮਾਗਾਟਾਮਾਰੂ ਜਹਾਜ਼ ਦੇ ਇਸ ਘਟਨਾਕ੍ਰਮ ਵਿਚ ਇਹ ਯਾਤਰੀ ਲਗਭਗ ਛੇ ਮਹੀਨੇ ਰਹੇ ਸਨ। ਇਥੋਂ ਪੰਜਾਬ ਵਿਚ ਪੁੱਜ ਕੇ ਬਾਬਾ ਗੁਰਦਿੱਤ ਸਿੰਘ ਅਤੇ ਉਨ੍ਹਾਂ ਦੇ ਸਾਥੀ ਭਾਰਤ ਦੀ ਅਜ਼ਾਦੀ ਲਈ ਪੰਜਾਬ ਵਿਚ ਚੱਲ ਰਹੇ ਸੰਘਰਸ਼ ਵਿਚ ਸ਼ਾਮਲ ਹੋਏ।

ਇਸ ਸਾਰੇ ਲੰਮੇ ਘਟਨਾ ਚੱਕਰ ਦੌਰਾਨ ਅੰਗਰੇਜ ਪੱਖੀ ਪਰੰਤੂ ਦੇਸ਼ ਵਿਰੋਧੀ ਕਾਰਵਾਈਆਂ ਵਿਚ ਸਰਗਰਮੀ ਨਾਲ ਖ਼ਚਤ ਰਹੇ ਟੋਡੀਆਂ ਨੂੰ ਸਰਕਾਰ ਵੱਲੋਂ ਜ਼ਮੀਨ ਦੇ ਮੁਰੱਬੇ ਦੇ ਕੇ ਨਿਵਾਜਿਆ ਗਿਆ ਪਰੰਤੂ ਬਾਬਾ ਗੁਰਦਿੱਤ ਸਿੰਘ ਦੀ ਅਗਵਾਈ ਹੇਠ ਗ਼ਦਰੀ ਬਾਬਿਆਂ ਨੇ ਸਭ ਟੋਡੀਆਂ ਸਮੇਤ ਹਾਪਕਿਨਸਨ ਦੇ ਉਨ੍ਹਾਂ ਵੱਲੋਂ ਕੀਤੇ ਦੀ ਸਜਾ ਦੇ ਕੇ ਮਾਰ-ਮੁਕਾਇਆ। ਪੰਜਾਬ ਵਿਚ ਉਠੀ ਗ਼ਦਰ ਲਹਿਰ ਬਾਰੇ ਵੱਖਰੇ ਲੇਖ ਵਿਚ ਚਰਚਾ ਕੀਤੀ ਜਾਵੇਗੀ।

ਅਫ਼ਸੋਸ ਇਸ ਬਾਤ ਦਾ ਹੈ ਕਿ ਇਨ੍ਹਾਂ ਸੰਘਰਸ਼ੀ ਯੋਧਿਆਂ ਅਤੇ ਸ਼ਹੀਦੀਆਂ ਪਾਉਣ ਵਾਲੇ ਯੋਧਿਆਂ ਨੂੰ ਦੇਸ਼ ਦੇ ਅਜਾਦ ਹੋਣ ਤੋਂ ਬਾਅਦ ਅਣਗੌਲਿਆਂ ਹੀ ਕਰ ਦਿੱਤਾ ਅਤੇ ਇਨ੍ਹਾਂ ਨੂੰ ਸੁਤੰਤਰਤਾ ਸੰਗਰਾਮੀਏ ਹੀ ਨਹੀਂ ਮੰਨਿਆ ਗਿਆ। ਉਨ੍ਹਾਂ ਦੇ ਵਾਰਸਾਂ ਵੱਲੋਂ ਇਸ ਜਾਇਜ਼ ਹੱਕ ਦੀ ਪ੍ਰਾਪਤੀ ਲਈ ਲੰਮਾਂ ਸੰਘਰਸ਼ ਕੀਤਾ ਗਿਆ। ਅੰਤ ਨੂੰ ਜਦੋਂ ਲੇਖਕ ਪਾਸ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਦੀ ਜ਼ਿੰਮੇਵਾਰੀ ਸੀ (੨੭ ਨਵੰਬਰ, ੨੦੦੧ ਤੋਂ ੨੦ ਜੁਲਾਈ, ੨੦੦੩) ਉਸ ਸਮੇਂ ਸਿੱਖਾਂ ਦੀ ਸਿਰਮੌਰ

ਸੰਸਥਾ ਦੇ ਮੁਖੀ ਹੋਣ ਦੇ ਨਾਤੇ ਕੇਂਦਰ ਸਰਕਾਰ ਪਾਸ ਪੁਰ-ਵਿਸਥਾਰ ਅਤੇ ਭਾਵਪੂਰਤ ਤਰੀਕੇ ਨਾਲ ਇਹ ਮਾਮਲਾ ਉਠਾਇਆ ਗਿਆ ਸੀ ਅਤੇ ਤਤਕਾਲੀਨ ਪ੍ਰਧਾਨ ਮੰਤਰੀ ਅਤੇ ਉਪ-ਪ੍ਰਧਾਨ ਮੰਤਰੀ ਕ੍ਰਮਵਾਰ ਸ੍ਰੀ ਅੱਟਲ ਬਿਹਾਰੀ ਵਾਜਪਈ ਅਤੇ ਸ੍ਰੀ ਲਾਲ ਕ੍ਰਿਸ਼ਨ ਅਡਵਾਨੀ ਨੂੰ ਮਿਲ ਕੇ ਵੀ ਇਸ ਸਬੰਧੀ ਜ਼ੋਰ ਪਾਇਆ ਗਿਆ। ਉਪਰੰਤ ਉਨ੍ਹਾਂ ਮਹਾਨ ਯੋਧਿਆਂ ਦੇ ਵਾਰਸਾਂ ਵੱਲੋਂ ਕੀਤੇ ਬੜੇ ਲੰਮੇ ਸੰਘਰਸ਼ ਮਗਰੋਂ ੭ ਸਤੰਬਰ, ੨੦੦੯ ਨੂੰ ਦੇਸ਼ ਦੀ ਅਜ਼ਾਦੀ ਦੇ ੬੨ ਸਾਲ ਬਾਅਦ ਇਨ੍ਹਾਂ ਸੰਘਰਸ਼ੀ ਯੋਧਿਆਂ ਅਤੇ ਅਜ਼ਾਦੀ ਦੇ ਪਰਵਾਨਿਆਂ ਨੂੰ 'ਸੁਤੰਤਰਤਾ ਸੰਗਰਾਮੀਏ' ਮੰਨਿਆ ਗਿਆ। ਅਫਸੋਸ ਨਾਲ ਹੀ ਕਿਹਾ ਜਾ ਸਕਦਾ ਹੈ ਕਿ ਸਾਡੇ ਦੇਸ਼ ਦੀ ਰੀਤ ਹੀ 'ਖਾਣ ਪੀਣ ਨੂੰ ਬਾਂਦਰੀ, ਡੰਡੇ ਖਾਣ ਨੂੰ ਰਿਛ' ਵਾਲੀ ਹੀ ਰਹੀ ਹੈ। ਅਜ਼ਾਦੀ ਦਾ ਪੂਰਾ ਨਿੱਘ, ਰਾਜ-ਭਾਗ, ਮਾਨ-ਸਨਮਾਨ ਉਨ੍ਹਾਂ ਲੋਕਾਂ-ਪਰਵਾਰਾਂ ਨੇ ਮਾਣਿਆ ਅਤੇ ਅੱਜ ਵੀ ਮਾਣ ਰਹੇ ਹਨ ਜਿਹੜੇ ਬਹੁਤ ਕਰਕੇ ਅਜ਼ਾਦੀ ਦੇ ਸੰਘਰਸ਼ ਦੌਰਾਨ ਅੰਦਰ ਖਾਤੇ ਅੰਗਰੇਜ ਦੇ ਨਾਲ ਮਿਲੇ ਰਹੇ ਅਤੇ ਉਨ੍ਹਾਂ ਦੇ ਪਰਿਵਾਰਾਂ ਵੱਲੋਂ ਕੋਈ ਠੋਸ ਯੋਗਦਾਨ ਨਹੀਂ ਪਾਇਆ ਗਿਆ। ਪਰੰਤੂ ਆਰਥਿਕ ਤੌਰ ਉਤੇ ਖੁਸ਼ਹਾਲ ਹੋਣ, ਚੰਗੇ ਪੜ੍ਹੇ-ਲਿਖੇ ਹੋਣ, ਪੱਛਮੀ ਸੱਭਿਅਤਾ ਵਿਚ ਪਲੇ, ਪੁੰਗਰੇ ਅਤੇ ਜੁਆਨ ਹੋਏ ਹੋਣ ਕਾਰਨ ਇਹ ਲੋਕ ਜਿੱਤੀ ਹੋਈ ਬਾਜੀ ਉਤੇ ਕਾਬਜ਼ ਹੋ ਗਏ। ਜੋ ਦੇਸ਼ ਦੇ ਅਜੋਕੇ ਹਾਲਾਤ, ਜ਼ਗੀਰਦਾਰੀ, ਸ਼ਰਮਾਏਦਾਰੀ, ਅਜਾਰੇਦਾਰੀ, ਪੂੰਜੀਪਤੀ, ਪਰਿਵਾਰਵਾਦ ਅਤੇ ਭ੍ਰਿਸਟਾਚਾਰੀ ਸਿਸਟਮ ਦੇ ਦੁਖਾਂਤ ਲਈ ਜ਼ਿੰਮੇਵਾਰ ਹੈ ਅਤੇ ਆਮ ਲੋਕਾਂ ਨੂੰ ਅਜ਼ਾਦੀ ਦਾ ਅਸਲ ਨਿੱਘ ਪ੍ਰਾਪਤ ਹੀ ਨਹੀਂ ਹੋ ਸਕਿਆ ਅਤੇ ਉਹ ਗ਼ਰੀਬੀ, ਬੇਰੁਜ਼ਗਾਰੀ, ਲਾਚਾਰੀ ਅਤੇ ਨਸ਼ਿਆ ਊਚ-ਨੀਚ ਅਤੇ ਜਾਤ-ਪਾਤੀ ਸਿਸਟਮ ਦਾ ਬੁਰੀ ਤਰ੍ਹਾਂ ਸ਼ਿਕਾਰ ਹੋ ਰਹੇ ਹਨ।

ਇਸ ਤਰ੍ਹਾਂ ਕਾਮਾਗਾਟਾਮਾਰੂ ਜਹਾਜ਼ ਦਾ ਇਹ ਸਾਕਾ ਸਿੱਖ ਇਤਿਹਾਸ ਵਿਚ ਇਕ ਹੋਰ ਪੰਨਾ ਜੋੜ ਗਿਆ। ਸਿੱਖਾਂ ਦਾ ਥੋੜ੍ਹੇ ਸਮੇਂ ਦਾ ਇਤਿਹਾਸ ਕੁਰਬਾਨੀਆਂ, ਸੰਘਰਸ਼ਾਂ ਅਤੇ ਸ਼ਹੀਦੀਆਂ ਨਾਲ ਭਰਿਆ ਪਿਆ ਹੈ। ਅੱਜ ਜੇਕਰ ਭਾਰਤ ਦੇਸ਼ ਅਜ਼ਾਦ ਹੈ ਤਾਂ ਇਸ ਅਜ਼ਾਦੀ ਦੀ ਜੰਗ ਵਿਚ ਕੁਰਬਾਨੀ ਕਰਨ, ਜੇਲ੍ਹਾਂ ਵਿਚ ਜਾਣ, ਫਾਂਸੀ ਦੇ ਰੱਸੇ ਚੁੰਮਣ, ਜ਼ਮੀਨਾਂ-ਜ਼ਾਇਦਾਦਾਂ ਕੁਰਕ ਕੀਤੇ ਜਾਣ ਅਤੇ ਭਾਰੀ ਜ਼ੁਰਮਾਨਿਆਂ ਦੇ ਬੋਝ ਝੱਲਣ ਵਾਲਿਆਂ ਵਿੱਚੋਂ ੮੦% ਸਿੱਖ ਹੀ ਸਨ। ਹੁਣ ਜਦੋਂ ਲੰਮੇ ਸੰਘਰਸ਼ ਤੋਂ ਬਾਅਦ ਕੇਂਦਰ ਅਤੇ ਸੂਬਾ ਸਰਕਾਰ ਨੇ ਉਨ੍ਹਾਂ ਸੰਘਰਸ਼ੀ ਯੋਧਿਆਂ ਨੂੰ 'ਸੁਤੰਤਰਤਾ ਸੰਗਰਾਮੀਏ' ਮੰਨ ਲਿਆ। ਉਨ੍ਹਾਂ ਦੀ ਕੋਈ ਯਾਦਗਾਰ ਜ਼ਰੂਰੀ ਬਣਾਈ ਜਾਣੀ ਚਾਹੀਦੀ ਹੈ ਤਾਂ ਜੋ ਆਉਣ ਵਾਲੀਆਂ ਪੀੜ੍ਹੀਆਂ ਨੂੰ ਉਨ੍ਹਾਂ ਮਹਾਨ ਸੂਰਬੀਰਾਂ ਦੀ ਕੁਰਬਾਨੀ ਅਤੇ ਸ਼ਹੀਦੀ ਬਾਰੇ ਜਾਣਕਾਰੀ ਮਿਲਦੀ ਰਹੇ। ਇਸ ਤਰ੍ਹਾਂ ਕਰਨਾ ਕੌਮੀ ਹਿਤ ਵਿਚ ਹੋਵੇਗਾ।

ਇਥੇ ਇਹ ਵੀ ਵਰਨਣ ਕਰਨਾ ਯੋਗ ਹੋਵੇਗਾ ਕਿ ਕੈਨੇਡਾ ਵਾਸੀ ਸਿੱਖਾਂ ਵੱਲੋਂ ਸਾਲ ੨੦੦੮ ਈ: ਵਿਚ ਕੈਨੇਡੀਅਨ ਸਰਕਾਰ ਪਾਸੋਂ ਮੰਗ ਕੀਤੀ ਗਈ ਸੀ ਕਿ ਸਰਕਾਰ

੧੯੧੪ ਈ: ਦੀ ਇਸ ਦਿਲ ਕੰਬਾਊ, ਗ਼ੈਰ-ਮਨੁੱਖੀ ਅਤੇ ਗ਼ੈਰ-ਕੁਦਰਤੀ ਘਟਨਾ ਲਈ ਸਿੱਖ ਕੌਮ ਪਾਸੋਂ ਮੁਆਫੀ ਮੰਗੇ। ਸਿੱਖ ਸ਼ਕਤੀ ਅਗੇ ਝੁਕਦਿਆਂ ਕੈਨੇਡਾ ਦੇ ਮੌਜੂਦਾ ਪ੍ਰਧਾਨ ਮੰਤਰੀ ਸਟੀਫਨ ਹਾਰਪਰ ਵੱਲੋਂ ਮੁਆਫੀ ਮੰਗ ਲਈ ਗਈ ਪਰੰਤੂ ਸਿੱਖਾਂ ਦੀ ਮੰਗ ਹੈ ਕਿ ਦੇਸ਼ ਦੀ ਪਾਰਲੀਮੈਂਟ (HOUSE OF COMMONS) ਵੱਲੋਂ ਮੁਆਫੀ ਮੰਗੀ ਜਾਵੇ। ਉਪਰੰਤ ਮਹੀਨਾ ਅਪ੍ਰੈਲ, ੨੦੦੯ ਈ: ਵਿਚ ਨਿਊਂ ਡੈਮੋਕਰੇਟਿਕ ਪਾਰਟੀ ਆਫ ਕੈਨੇਡਾ (ਵਿਰੋਧੀ ਪਾਰਟੀ) ਦੇ ਐਮ.ਪੀ. ਲਾਰਡ ਜ਼ੈਕ ਲੇਟਨ ਵੱਲੋਂ ਇਸ ਮੰਤਵ ਲਈ ਇਕ ਬਾ-ਦਲੀਲ ਪਟੀਸਨ ਕੈਨੇਡੀਅਨ ਪਾਰਲੀਮੈਂਟ ਵਿਚ ਦਾਇਰ ਕੀਤੀ ਗਈ ਹੈ, ਜਿਸ ਵਿਚ ਮੰਗ ਕੀਤੀ ਗਈ ਹੈ ਕਿ ਜਿਵੇਂ ਕੈਨੇਡੀਅਨ ਸਰਕਾਰ ਵੱਲੋਂ ਹੋਰ ਪਿਛਲੀਆਂ ਘਟਨਾਵਾਂ ਲਈ ਹੋਰਨਾਂ ਕੌਮਾਂ ਪਾਸੋਂ ਮੁਆਫੀ ਮੰਗੀ ਗਈ ਹੈ, ਇਸੇ ਤਰ੍ਹਾਂ ਦੇਸ਼ ਦੀ ਪਾਰਲੀਮੈਂਟ ਸਿੱਖ ਕੌਮ ਪਾਸੋਂ ਵੀ ਮੁਆਫੀ ਮੰਗੇ।

ਅਜੋਕੇ ਸਮੇਂ ਵਿਸ਼ਵੀਕਰਨ ਦਾ ਸਿਧਾਂਤ ਅਤੇ ਸੋਚ ਜ਼ੋਰ ਫੜਦੀ ਜਾ ਰਹੀ ਹੈ। ਸੰਸਾਰ ਆਧੁਨਿਕ ਆਵਾਜਾਈ ਅਤੇ ਸੰਚਾਰ (ਕਮਿਊਨੀਕੇਸ਼ਨ) ਦੇ ਸਾਧਨਾਂ ਕਰਕੇ ਮਾਨੋ ਇੱਕ ਮੁੱਠੀ ਵਿਚ ਹੀ ਆ ਗਿਆ ਹੈ। ਵੱਖ-ਵੱਖ ਮੁਲਕਾਂ ਦਰਮਿਆਨ ਵਪਾਰਕ, ਰਾਜਨੀਤਕ ਅਤੇ ਸਭਿਆਚਾਰਕ ਸਾਂਝਾਂ ਕਾਇਮ ਕਰਨ ਲਈ ਸਮਝੌਤੇ ਅਤੇ ਸੰਧੀਆਂ ਹੋ ਰਹੀਆਂ ਹਨ। ਸੰਯੁਕਤ ਰਾਸ਼ਟਰ ਅਤੇ ਕਾਮਨਵੈਲਥ ਵਰਗੀਆਂ ਸੰਸਥਾਵਾਂ ਹੋਂਦ ਵਿਚ ਆ ਗਈਆਂ ਹਨ। ਭਾਰੀ ਗਿਣਤੀ ਵਿਚ ਇਕ ਮੁਲਕ ਦੇ ਟੈਕਨੋਕਰੇਟ ਦੂਸਰੇ ਦੇਸ਼ ਵਿਚ ਜਾ ਰਹੇ ਹਨ ਅਤੇ ਇਸ ਤਰ੍ਹਾਂ ਵੱਖ-ਵੱਖ ਮੁਲਕਾਂ ਦੇ ਵਿਦਿਆਰਥੀ ਇਕ ਦੂਜੇ ਦੇਸ਼ ਵਿਚ ਵਿਦਿਆ ਪ੍ਰਾਪਤੀ ਲਈ ਜਾ ਰਹੇ ਹਨ ਅਤੇ ਵਪਾਰ ਅਤੇ ਨੌਕਰੀ ਤਥਾ ਕਿਰਤ ਕਰਨ ਹਿੱਤ ਪੰਜਾਬੀ ਲੋਕ ਪੱਛਮੀ ਤਥਾ ਅਰਬ ਦੇਸ਼ਾਂ ਵਿਚ ਭਾਰੀ ਗਿਣਤੀ ਵਿਚ ਜਾ ਰਹੇ ਹਨ। ਪੰਜਾਬੀ ਅਤੇ ਭਾਰਤੀ ਤਥਾ ਪੂਰਬੀ ਮੂਲ ਦੇ ਲੋਕ ਵਿਦੇਸ਼ਾਂ ਵਿਚ ਵੱਡੇ-ਵੱਡੇ ਆਹੁਦਿਆਂ ਉਤੇ ਤਾਇਨਾਤ ਹਨ, ਵਿਧਾਨਕਾਰ, ਪਾਰਲੀਮੈਂਟੇਰੀਅਨ, ਮੰਤਰੀ ਅਤੇ ਮੁੱਖ ਮੰਤਰੀ, ਅਦਾਲਤਾਂ ਵਿਚ ਜੱਜ ਆਦਿ ਆਹੁਦਿਆਂ ਉਤੇ ਕਾਰਜਸ਼ੀਲ ਹਨ ਜੋ ਸਾਡੇ ਲਈ ਬੜੇ ਮਾਣ ਵਾਲੀ ਗੱਲ ਹੈ।

ਬਦਕਿਸਮਤੀ ਨਾਲ ਵਿਗਿਆਨਕ ਤਰੱਕੀ, ਆਪਸੀ ਤਾਲਮੇਲ ਅਤੇ ਆਧੁਨਿਕ ਸੰਚਾਰ ਸਾਧਨਾਂ ਦੇ ਬਾਵਜੂਦ ਰੰਗ, ਨਸਲ, ਸਭਿਆਚਾਰ ਅਤੇ ਧਰਮ ਦੀਆਂ ਸਮੱਸਿਆਵਾਂ ਮੁੜ ਉਠ ਖੜ੍ਹੀਆਂ ਹੋ ਰਹੀਆਂ ਹਨ ਅਤੇ ਗੋਰਿਆਂ ਦੇ ਵੱਖ-ਵੱਖ ਦੇਸ਼ਾਂ ਵਿਚ ਕਾਲਿਆਂ ਅਤੇ ਖ਼ਾਸ ਕਰਕੇ ਭਾਰਤੀਆਂ ਤਥਾ ਪੰਜਾਬੀਆਂ ਨੂੰ ਵਿਤਕਰੇ ਅਤੇ ਨਫ਼ਰਤ ਦਾ ਸ਼ਿਕਾਰ ਹੋਣਾ ਪੈ ਰਿਹਾ ਹੈ ਸਭ ਤੋਂ ਵੱਧ ਨੁਕਸਾਨ ਸਿੱਖ ਕੌਮ ਦਾ ਹੋ ਰਿਹਾ ਹੈ, ਵਿਦੇਸ਼ਾਂ ਵਿਚ ਸਿੱਖਾਂ ਦੀ ਦਸਤਾਰ, ਕਿਰਪਾਨ, ਦਾਹੜੀ ਅਤੇ ਕੇਸਾਂ, ਬੋਲੀ ਆਦਿ ਦੀਆਂ ਸਮੱਸਿਆਵਾਂ ਖੜ੍ਹੀਆਂ ਹੋ ਰਹੀਆਂ ਹਨ। ਭਾਰਤੀ ਸਰਕਾਰ ਵੱਲੋਂ ਇਨ੍ਹਾਂ ਸਮੱਸਿਆਵਾਂ ਦੇ ਹੱਲ ਲਈ ਗੋਰੀਆਂ ਸਰਕਾਰਾਂ ਉੱਤੇ ਪੂਰਾ ਦਬਾਅ ਨਹੀਂ ਬਣਾਇਆ ਜਾ ਰਿਹਾ। ਗੋਰੇ ਮੁੜ ੨੦ਵੀਂ

ਸਦੀ ਵਾਂਗ ਇਕ ਵਾਰ ਫਿਰ ਮਹਿਸੂਸ ਕਰਨ ਲੱਗ ਪਏ ਹਨ ਕਿ ਉਦਮੀ, ਮਿਹਨਤੀ ਅਤੇ ਘੱਟ ਮਿਹਨਤਾਨਾ ਲੈ ਕੇ ਜ਼ਿਆਦਾ ਕੰਮ ਕਰਨ ਵਾਲੇ ਪੰਜਾਬੀਆਂ ਨੇ ਗੋਰਿਆਂ ਲਈ ਭਾਰੀ ਸਮਸਿਆਵਾਂ ਖੜ੍ਹੀਆਂ ਕਰ ਦਿੱਤੀਆਂ ਹਨ। ਨਤੀਜੇ ਵਜੋਂ ਵਿਦੇਸ਼ਾਂ ਵਿਚ ਕਿਰਤੀ ਅਤੇ ਵਿਦਿਆਰਥੀ ਪੰਜਾਬੀਆਂ ਉਤੇ ਜ਼ੁਲਮ ਢਾਹੇ ਜਾਣ ਲੱਗ ਪਏ ਹਨ ਅਤੇ ਉਨ੍ਹਾਂ ਦੇ ਕਤਲ ਕੀਤੇ ਜਾ ਰਹੇ ਹਨ ਜੋ ਕਿ ਪੰਜਾਬੀਆਂ ਲਈ ਇਕ ਚਿੰਤਾ ਦਾ ਵਿਸ਼ਾ ਹੈ।

ਇਸ ਵਰਤਾਰੇ ਨਾਲ ਪੰਜਾਬੀਆਂ ਨੂੰ ਪੰਜਾਬ ਵੱਲ ਨੂੰ ਮੋੜਾ ਪਾਉਣਾ ਪਵੇਗਾ ਜਿਥੇ ਪਹਿਲਾਂ ਹੀ ਕਿਰਤ ਦੇ ਸਾਧਨ ਘੱਟ ਹਨ, ਜ਼ਮੀਨੀ ਮਾਲਕੀਆਂ ਘੱਟ ਰਹੀਆਂ ਹਨ। ਖੇਤੀ ਅਤੇ ਹੋਰ ਕਿੱਤਿਆਂ ਦਾ ਮਸ਼ੀਨੀ ਕਰਨ ਹੋਣ ਕਾਰਨ ਬਹੁਤ ਭਾਰੀ ਗਿਣਤੀ ਬੇਰੁਜ਼ਗਾਰਾਂ ਦੀ ਹੋ ਗਈ ਹੈ। ਸਰਕਾਰੀ ਪੱਧਰ ਉਤੇ ਵੀ ਨੌਕਰੀਆਂ ਘੱਟ ਰਹੀਆਂ ਹਨ। ਪੰਜਾਬ ਵਿਚ ਖੇਤੀ ਅਧਾਰਤ ਜਾਂ ਹੋਰ ਉਦਯੋਗ ਬਹੁਤ ਘੱਟ ਹੀ ਨਹੀਂ ਬਲਕਿ ਨਾਮਾਤਰ ਹੀ ਹਨ। ਜੋ ਥੋੜ੍ਹੇ ਬਹੁਤ ਉਦਯੋਗ ਇਥੇ ਹੈਨ ਵੀ ਉਹ ਵੀ ਕੇਂਦਰੀ ਸਰਕਾਰ ਦੀਆਂ ਗ਼ਲਤ ਅਤੇ ਪੰਜਾਬ ਵਿਰੋਧੀ ਨੀਤੀਆਂ ਕਾਰਨ ਫ਼ੇਲ੍ਹ ਹੋ ਰਹੇ ਹਨ। ਜ਼ਮੀਨ ਹੇਠਲੇ ਪਾਣੀ ਦਾ ਪੱਧਰ ਚਿੰਤਾਜਨਕ ਪੱਧਰ ਉਤੇ ਹੇਠਾਂ ਪਹੁੰਚ ਗਿਆ ਹੈ ਅਤੇ ਡੈਮਾਂ ਵਿਚ ਪਾਣੀ ਦੀ ਘਾਟ ਕਾਰਨ ਨਹਿਰੀ ਪਾਣੀ ਵੀ ਪੂਰਾ ਨਹੀਂ ਮਿਲ ਰਿਹਾ। ਪੰਜਾਬ ਦੀ ਧਰਤੀ, ਪਾਣੀ ਅਤੇ ਹਵਾ ਤਥਾ ਸਮੁੱਚਾ ਵਾਤਾਵਰਣ ਹੀ ਬੁਰੀ ਤਰ੍ਹਾਂ ਪ੍ਰਦੂਸ਼ਤ ਹੋ ਗਿਆ ਹੈ। ਨਤੀਜੇ ਵਜੋਂ ਕਈ ਖ਼ਤਰਨਾਕ ਅਤੇ ਮਾਰੂ ਬਿਮਾਰੀਆਂ ਫੈਲ ਰਹੀਆਂ ਹਨ। ਪੰਜਾਬ ਨੂੰ ਬਹੁਤ ਸਾਰੀਆਂ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਜਿਸ ਕਾਰਨ ਸਮੁੱਚਾ ਪੰਜਾਬ ਬਹੁਤ ਵੱਡੀ ਤਬਾਹੀ ਵੱਲ ਵਧ ਰਿਹਾ ਹੈ। ਵਿਦੇਸ਼ਾਂ ਵਿਚ ਜਾਣ ਵਿਚ ਖੜ੍ਹੀਆਂ ਹੋ ਰਹੀਆਂ ਮੁਸ਼ਕਲਾਂ, ਰੁਜ਼ਗਾਰ ਦੇ ਯੋਗ ਸਾਧਨ ਨਾਂ ਹੋਣ ਕਰਕੇ ਪੰਜਾਬੀ ਨੌਜੁਆਨ ਪੀੜ੍ਹੀ ਬੇਰੁਜ਼ਗਾਰੀ, ਨਮੋਸ਼ੀ ਅਤੇ ਮਾਯੂਸੀ ਕਾਰਨ ਨਸ਼ਿਆਂ, ਅਪਰਾਧਾਂ, ਚੋਰੀਆਂ, ਲੁੱਟਾਂ ਅਤੇ ਹੋਰ ਧੋਖਾਧੜੀਆਂ ਦੇ ਜ਼ੁਰਮਾਂ ਵਿਚ ਖ਼ਚਤ ਹੋ ਰਹੀ ਹੈ ਅਤੇ ਸਵੈ-ਤਬਾਹੀ ਵੱਲ ਨੂੰ ਤੇਜ਼ੀ ਨਾਲ ਵਧ ਰਹੀ ਹੈ। ਇਸ ਲਈ ਇਸ ਪਹਾੜ ਨੁਮਾ ਬਣਦੀ ਜਾ ਰਹੀ ਗੰਭੀਰ ਸਮੱਸਿਆਂ ਨੂੰ ਪੂਰੀ ਸੁਹਿਰਦਤਾ, ਗੰਭੀਰਤਾ ਅਤੇ ਡੂੰਘਾਈ ਨਾਲ ਜਲਦ ਵਿਚਾਰਨ ਦੀ ਲੋੜ ਹੈ ਅਤੇ ਇਸ ਸਮੱਸਿਆ ਦਾ ਫੌਰੀ ਹੱਲ ਲੱਭਣ ਦੀ ਲੋੜ ਹੈ ਤਾਂ ਜੋ ਆਪਣੀ ਨੌਜੁਆਨ ਪੀੜ੍ਹੀ ਅਤੇ ਪੰਜਾਬ ਨੂੰ ਬਚਾਇਆ ਜਾ ਸਕੇ। ਇਸ ਕਾਰਜ ਵਿਚ ਸਰਕਾਰ, ਗ਼ੈਰ-ਸਰਕਾਰੀ ਸੰਗਠਨਾਂ ਅਤੇ ਸਮਾਜ ਨੂੰ ਸਿਰ ਜੋੜ ਕੇ ਬੈਠਣਾ ਹੋਵੇਗਾ ਅਤੇ ਇਸ ਸਮੱਸਿਆ ਦਾ ਯੋਗ ਹੱਲ ਲੱਭਣਾ ਹੋਵੇਗਾ। ਹਰ ਪੰਜਾਬੀ ਨੂੰ ਪੰਜਾਬ ਦੇ ਨੁਕਸਾਨ ਨੂੰ ਆਪਣਾ ਨਿੱਜੀ ਨੁਕਸਾਨ ਸਮਝਣਾ ਹੋਵੇਗਾ ਅਤੇ ਮੈਨੂੰ ਕੀ? ਦੀ ਗਲਤ ਨੀਤੀ ਤਿਆਗਣੀ ਹੋਵੇਗੀ। ਇਸੇ ਵਿਚ ਸਮੁੱਚੇ ਪੰਜਾਬੀਆਂ ਦਾ ਭਲਾ ਹੈ।

■

# ਨਸ਼ਿਆਂ ਦੇ ਵਧਦੇ ਰੁਝਾਨ ਨੂੰ ਰੋਕਣ ਦੇ ਪ੍ਰਸੰਗ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਦੇਸ਼

*-ਡਾ. ਗੁਲਜ਼ਾਰ ਸਿੰਘ ਜ਼ਹੂਰਾ**

ਅਜੋਕੇ ਸਮੇਂ ਵਿਚ ਵਿਸ਼ਵ ਦੇ ਜਿੰਨੇ ਵੀ ਮਸਲੇ ਹਨ ਭਾਵੇਂ ਉਹ ਆਰਥਿਕ ਲੁੱਟ-ਖਸੁੱਟ ਦਾ ਹੈ, ਧੰਧੈ ਧਾਵਣੀ ਦੀ ਦੌੜ ਕਰਕੇ ਮਾਨਸਿਕ ਤਣਾਅ ਦਾ ਹੈ, ਧਾਰਮਿਕ ਗਿਰਾਵਟ ਤੇ ਕੱਟੜਵਾਦ ਦਾ ਹੈ, ਅੰਧ-ਵਿਸ਼ਵਾਸ ਦਾ ਹੈ, ਕੁਦਰਤੀ ਸਾਧਨਾਂ ਤੇ ਵਸੀਲਿਆਂ ਦੀ ਲੁੱਟ-ਚੂੰਘ ਰਾਹੀਂ ਵਾਤਾਵਰਣ ਦੇ ਗੰਧਲੇਪਨ ਦਾ ਹੈ, ਨਸਲੀ-ਭਾਸ਼ਾਈ ਵਿਤਕਰਿਆਂ ਦਾ ਹੈ, ਸਮਾਜਿਕ ਬੁਰਾਈਆਂ ਵਿਚ ਭਰੂਣ-ਹੱਤਿਆ, ਏਡਜ਼ ਦੀ ਮਹਾਂਮਾਰੀ ਜਾਂ ਨਸ਼ਿਆਂ ਰਾਹੀਂ ਮਾਨਵੀ ਇੱਜ਼ਤ ਪਤ ਦੀ ਬਰਬਾਦੀ ਦਾ ਹੈ। ਇਹ ਸਾਰੇ ਪੂੰਜੀਵਾਦੀ-ਪਦਾਰਥਕ ਜੀਵਨ ਦੇ ਮਸਲੇ ਹਨ। ਇਨ੍ਹਾਂ ਸਾਰੇ ਅਤੇ ਭਵਿੱਖ ਵਿਚ ਪੈਦਾ ਹੋਣ ਵਾਲੇ ਮਸਲਿਆਂ ਦਾ ਹੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਨਹਿਤ ਹੈ। ਇਨ੍ਹਾਂ ਸਾਰੇ ਮਸਲਿਆਂ ਬਾਰੇ ਚਰਚਾ ਕਰਨਾ ਮੇਰੇ ਲੇਖ ਦੀ ਸੀਮਾ ਵਿਚ ਨਹੀਂ ਆਉਂਦਾ। ਮੈਂ ਸਿਰਫ਼ ਅਜੋਕੇ ਪ੍ਰਸੰਗ ਵਿਚ ਵਧ ਰਹੇ ਨਸ਼ਿਆਂ ਦੇ ਰੁਝਾਨ ਨੂੰ ਰੋਕਣ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਦੇਸ਼ ਦੀ ਗੱਲ ਕਰਾਂਗਾ। ਇਸ ਤੋਂ ਪਹਿਲਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦੇਸ਼ ਦੀ ਗੱਲ ਕਰੀਏ ਸਾਨੂੰ ਇਕ ਝਾਤ ਨਸ਼ਿਆਂ ਦੇ ਵਧੇ ਰੁਝਾਨ ਵੱਲ ਮਾਰ ਲੈਣੀ ਚਾਹੀਦੀ ਹੈ।

ਕੋਈ ਸਮਾਂ ਹੁੰਦਾ ਸੀ ਕਿ ਸ਼ਰਾਬ, ਅਫੀਮ, ਤੰਬਾਕੂ ਤੇ ਭੰਗ ਵਰਗੇ ਦੇਸੀ ਨਸ਼ੇ ਚਲਦੇ ਸਨ। ਇਹ ਵੀ ਜੋ ਲੋਕ ਕਰਦੇ ਸਨ ਚੋਰੀ ਛੁਪੇ ਹੀ ਕਰਦੇ ਸਨ ਤੇ ਇਨ੍ਹਾਂ ਦੀ ਗਿਣਤੀ ਸਮਾਜ ਵਿਚ ਆਟੇ ਵਿਚ ਲੂਣ ਦੇ ਬਰਾਬਰ ਸੀ। ਅੱਜ ਤਾਂ ਨਸ਼ਿਆਂ ਦੀ ਗਿਣਤੀ ਏਨੀ ਵਧ ਗਈ ਹੈ ਤੇ ਦੂਜੇ ਇਹ ਏਨੇ ਖ਼ਤਰਨਾਕ ਤੇ ਮਹਿੰਗੇ ਹਨ ਕਿ ਸਿੱਧੀ ਜ਼ਿੰਦਗੀ ਦੀ ਬਰਬਾਦੀ ਹੈ। ਸਿਤਮ-ਦਰ-ਸਿਤਮ ਗੱਲ ਇਹ ਹੈ ਕਿ ਇਨ੍ਹਾਂ ਦਾ ਰੁਝਾਣ ਨੌਜੁਆਨ ਪੀੜ੍ਹੀ ਵਿਚ ਵਧਿਆ ਹੈ। ਜਿਸ ਕੌਮ, ਮੁਲਕ ਦੀ ਜੁਆਨੀ ਹੀ ਨਸ਼ਿਆਂ ਵਿਚ ਰੁੜ੍ਹਦੀ ਜਾ ਰਹੀ ਹੋਵੇ, ਉਸ ਤੋਂ ਵੱਡੀ ਚਿੰਤਾ ਦੀ ਬਾਤ ਕੀ ਹੋ ਸਕਦੀ ਹੈ। ਪੰਜਾਬ ਵਿਚ ਜੋ ਨਸ਼ਿਆਂ ਦਾ ਰੁਝਾਣ ਵਧ ਰਿਹਾ ਹੈ ਜਾਂ ਵਧਿਆ ਹੈ, ਇਹ ਇਕ ਗਿਣੀ-ਮਿਥੀ ਸਾਜ਼ਿਸ਼ ਅਧੀਨ ਹੈ ਕਿ ਪੰਜਾਬੀਆਂ ਨੂੰ ਕਮਜ਼ੋਰ ਕਰ ਦਿੱਤਾ ਜਾਵੇ। ਇਸ ਪ੍ਰਤੀ ਸੁਚੇਤ ਹੋਣ ਦੀ ਅਜੋਕੇ ਸੰਦਰਭ ਵਿਚ ਸਭ ਤੋਂ ਵੱਡੀ ਲੋੜ ਹੈ।

ਨਸ਼ਿਆਂ ਦੇ ਵਧੇ ਰੁਝਾਣ ਦੇ ਅੰਕੜੇ ਵੇਖ ਕੇ ਦਿਲ ਦਹਿਲ ਜਾਂਦਾ ਹੈ ਕਿ ਪੰਜਾਬ ਦੇ ਲੋਕਾਂ ਨੂੰ ਹੋ ਕੀ ਗਿਆ ਹੈ? ਇਹ 'ਘੋੜੀਆਂ ਘਰ ਸੁਲਤਾਨਾਂ ਤੇ ਮਹੀਆਂ ਘਰ

** ਓਸਟੀ ਕਲੋਨੀ (ਨਜ਼ਦੀਕ ਐਮ. ਪੀ. ਦੀ ਕੋਠੀ), ਡਾਕ: ਪ੍ਰਤਾਪ ਨਗਰ (ਨੰਗਲ ਡੈਮ) ਰੋਪੜ-੧੪੦੧੨੫*

ਵਰਿਆਮਾਂ' ਵਾਲੇ ਸੂਬੇ ਵਿਚ ਦੁੱਧ-ਘਿਓ ਦੀਆਂ ਖੁਰਾਕਾਂ ਖਾਣ ਵਾਲੇ ਲੋਕਾਂ ਨੇ ਨਸ਼ਿਆਂ ਦੇ ਕੁਲਹਿਣੇ ਸ਼ੌਂਕ ਕਿਉਂ ਪਾਲ਼ ਲਏ ਹਨ? ਜੇਕਰ ਗੱਲ ਮਹਾਰਾਜਾ ਰਣਜੀਤ ਸਿੰਘ ਦੇ ਪੰਜਾਬ ਤੋਂ ਬਾਅਦ ਅੰਗਰੇਜ਼ ਹਕੂਮਤ ਵਾਲੇ ਪੰਜਾਬ ਦੀ ਕਰੀਏ ਤਾਂ ੧੮੭੩ ਈ. ਵਿਚ ਅੰਗਰੇਜ਼ ਨੇ ਆਬਕਾਰੀ (Excise) ਮਹਿਕਮਾ ਚਾਲੂ ਕੀਤਾ ਸੀ। ਇਸ ਮਹਿਕਮੇ ਦੇ ਮੁਖੀ ਨੇ ਇਹ ਗਿਲਾ ਕੀਤਾ ਸੀ ਕਿ ਪੰਜਾਬੀ ਹੋਰ ਸੂਬਿਆਂ ਦੇ ਮੁਕਾਬਲੇ ਬਹੁਤ ਹੀ ਘੱਟ ਸ਼ਰਾਬ ਪੀਂਦੇ ਹਨ। ਉਸ ਸਾਲ ਸ਼ਰਾਬ ਦੇ ਠੇਕਿਆਂ ਤੋਂ ੧੦ ਲੱਖ ਰੁਪਏ ਦੀ ਆਮਦਨ ਹੋਈ ਸੀ ਤੇ ਉਹ ਵੀ ਛਾਉਣੀਆਂ ਦੇ ਨੇੜਲੇ ਠੇਕਿਆਂ ਤੋਂ। ਅੰਗਰੇਜ਼ ਚਾਹੁੰਦਾ ਸੀ ਕਿ ਪੰਜਾਬੀਆਂ ਦਾ ਅਸੰਤੁਸ਼ਟ ਵਰਗ ਹਥਿਆਰ ਛੱਡ ਕੇ ਹਲ ਤੇ ਕਹੀ ਵੱਲ ਪਰਤ ਪਵੇ ਤੇ ਸਿੱਖ ਰਾਜ ਦੇ ਖੁੱਸਣ ਦਾ ਦੁੱਖ ਭੁੱਲ ਜਾਵੇ। ਇਸੇ ਉਦੇਸ਼ ਨਾਲ ੧੮੮੨ ਈ: ਵਿਚ ਨਹਿਰ ਸਰਹਿੰਦ ਤੇ ਹੋਰ ਨਹਿਰਾਂ ਕੱਢੀਆਂ ਗਈਆਂ ਸਨ। ਕਿਸਾਨਾਂ ਵਿਚ ਖੁਸ਼ਹਾਲੀ ਆਈ ਤੇ ਇਹ ਇਨ੍ਹਾਂ ਪਾਸੋਂ ਸਾਂਭੀ ਨਾ ਗਈ ਤੇ ਨਸ਼ਿਆਂ ਵਿਚ ਪੈ ਕੇ ਜ਼ਮੀਨਾਂ ਸ਼ਾਹੂਕਾਰਾਂ ਕੋਲ ਗਹਿਣੇ ਪਾਉਣ ਲੱਗੇ। ਭਲਾ ਹੋਵੇ ਸਰ ਛੋਟੂ ਰਾਮ ਦਾ ਜਿਸ ਨੇ ਇਹ ਜ਼ਮੀਨਾਂ ਮੁੜ ਸ਼ਾਹੂਕਾਰਾਂ ਤੋਂ ਛੁਡਵਾ ਕੇ ਕਿਸਾਨਾਂ ਨੂੰ ਦਿੱਤੀਆਂ। ੧੯੪੭ ਈ. ਵਿਚ ਦੇਸ਼ ਅਜ਼ਾਦ ਹੋਇਆ ਤੇ ੧੯੬੬ ਈ. ਵਿਚ ਪੰਜਾਬੀ ਸੂਬਾ ਬਣਿਆ। 'ਹਰੀ ਕ੍ਰਾਂਤੀ' ਤੇ ਬਾਹਰਲੇ ਮੁਲਕਾਂ ਵਿਚ ਪੰਜਾਬੀਆਂ ਦੇ ਜਾਣ ਕਰਕੇ ਖੁਸ਼ਹਾਲੀ ਆਈ। ਇਸ ਨਾਲ ਫਿਰ ਪੰਜਾਬੀ ਨਸ਼ਿਆਂ ਵਾਲੇ ਪਾਸੇ ਪੈ ਗਏ।

ਜਿਸ ਪੰਜਾਬ ਵਿਚ ਕਦੇ ਪੰਜਾਬ ਦਰਿਆ ਵਗਦੇ ਸਨ, ਉਥੇ ਅੱਜ ਛੇਵਾਂ ਦਰਿਆ ਸ਼ਰਾਬ ਦਾ ਵਗ ਰਿਹਾ ਹੈ। ਜਿਹੜਾ ਸੂਬਾ ਕਦੇ ਭਾਰਤ ਦੇ ਸਭ ਸੂਬਿਆਂ ਤੋਂ ਘੱਟ ਸ਼ਰਾਬ ਪੀਂਦਾ ਸੀ, ਉਹ ਅੱਜ ਨੰਬਰ ਇੱਕ 'ਤੇ ਹੈ। ਪੰਜਾਬ ਵਿਚ ਜ਼ਿਲ੍ਹਾ ਲੁਧਿਆਣਾ ਨੰਬਰ ਇਕ 'ਤੇ ਹੈ। ਇਸ ਵਗਦੇ ਨਸ਼ੇ ਦੇ ਦਰਿਆ ਵਿਚ ਰੋਜ਼ ਤਿੰਨ ਜ਼ਿੰਦੜੀਆਂ ਰੁੜ੍ਹ ਜਾਂਦੀਆਂ ਹਨ। ਪਿਛਲੇ ਸਾਲ ਪੰਜਾਬ ਵਿਚ ੯੮੨ ਮੌਤਾਂ ਨਸ਼ਿਆਂ ਕਰਕੇ ਹੋਈਆਂ, ਜਿਨ੍ਹਾਂ ਵਿੱਚੋਂ ੪੧% ਯੂਨੀਵਰਸਿਟੀਆਂ/ਕਾਲਜਾਂ ਦੇ ਵਿਦਿਆਰਥੀ ਸਨ। ੧੯੬੬ ਵਿਚ ਪੰਜਾਬ ਸਰਕਾਰ ਨੂੰ ਸ਼ਰਾਬ ਦੇ ਠੇਕਿਆਂ ਤੋਂ ਸਲਾਨਾ ਆਮਦਨ ੧੬ ਕਰੋੜ ਰੁਪਏ ਹੋਈ ਸੀ। ੧੯੭੦-੭੧ ਵਿਚ ਵਧ ਕੇ ੨੨੮ ਕਰੋੜ ਰੁਪਏ, ੧੯੯੦-੯੧ ਵਿਚ ੪੨੬ ਕਰੋੜ ਅਤੇ ੧੯੯੬-੯੭ ਵਿਚ ੧੧੦੦ ਕਰੋੜ ਰੁਪਏ ਸੀ। ੧੯੯੯ ਵਿਚ ੧੫੦੦ ਕਰੋੜ ਰੁਪਏ ਤੇ ਹੁਣ ੧੬੦੦ ਕਰੋੜ ਰੁਪਏ ਤੋਂ ਵਧ ਗਈ ਹੈ। ਐਕਸਾਈਜ਼ ਡਿਊਟੀ ਤੋਂ ਇਲਾਵਾ ਸ਼ਰਾਬ ਤੇ ੨੨% ਸੇਲਜ਼ ਟੈਕਸ ਲੱਗਦਾ ਹੈ। ਕੋਈ ਸਮਾਂ ਸੀ ਜਦੋਂ ਕੋਈ ਮਹਿਮਾਨ ਆ ਜਾਂਦਾ ਤਾਂ ੧੦-੧੫ ਕਿਲੋਮੀਟਰ ਜਾ ਕੇ ਠੇਕੇ ਤੋਂ ਸ਼ਰਾਬ ਦੀ ਬੋਤਲ ਲਿਆਂਦੀ ਜਾਂਦੀ ਸੀ। ਅੱਜ ਹਰ ਪਿੰਡ, ਸ਼ਹਿਰ ਵਿਚ ਸ਼ਰਾਬ ਦੇ ਠੇਕਿਆਂ ਦੀ ਸਹੂਲਤ ਹੈ। ਪੰਜਾਬ ਵਿਚ ਓਨੇ ਹਾਈ ਸਕੂਲ ਨਹੀਂ, ਜਿੰਨੇ ਸ਼ਰਾਬ ਦੇ ਠੇਕੇ ਹਨ। ਉਸ ਸੂਬੇ ਦਾ ਕੀ ਬਣੇਗਾ, ਜਿਥੇ ਸ਼ਰਾਬ ਦੇ ਟੈਕਸ ਤੋਂ ਪੜ੍ਹਾਈ ਦਾ ਖਰਚਾ ਕੱਢਿਆ ਜਾਂਦਾ ਹੈ। ਇਹ

ਗੱਲ ਤਾਂ ਠੇਕਿਆਂ ਦੀ ਸ਼ਰਾਬ ਦੀ ਸੀ, ਇਸ ਤੋਂ ਇਲਾਵਾ ਠਰ੍ਹਾ ਮਾਰਕਾ ਵੱਖਰੀ ਹੈ।

ਬਰਤਾਨੀਆ ਦੀ ਇਕ ਨਸ਼ੇ ਛੁਡਾਉਣ ਵਾਲੀ ਸਮਾਜ ਸੇਵੀ ਸੰਸਥਾ 'ਕਨਸੈਪਟ' ਦਾ ਸਰਵੇਖਣ ਹੈ ਕਿ ਕਾਲਜਾਂ ਤੇ ਯੂਨੀਵਰਸਿਟੀਆਂ ਵਿਚ ਪੜ੍ਹਨ ਵਾਲਾ ਹਰ ਤੀਜਾ ਲੜਕਾ ਤੇ ਹਰ ਸਤਵੀਂ ਲੜਕੀ ਨੇ ਕਿਸੇ ਨਾ ਕਿਸੇ ਰੂਪ ਵਿਚ ਨਸ਼ੇ ਦਾ ਸੁਆਦ ਚਖਿਆ ਹੈ। ਇਨ੍ਹਾਂ ਵਿੱਚੋਂ ਕਈ ਤਾਂ ਨਸ਼ੇ ਦੇ ਦਰਿਆ ਵਿਚ ਡੁਬਕੀਆਂ ਲਾਉਂਦੇ ਹਨ। ਸਕੂਲਾਂ ਦੇ ੨੦% ਵਿਦਿਆਰਥੀ ਨਸ਼ੇ ਕਰਦੇ ਹਨ।

ਉਪਰੋਕਤ ਤੋਂ ਪਤਾ ਲੱਗਦਾ ਹੈ ਕਿ ਪੰਜਾਬੀ ਜਿਨ੍ਹਾਂ ਦੀ ਦੁਨੀਆਂ ਵਿਚ ਸ਼ਾਨ ਵੱਖਰੀ ਤੇ ਟੌਹਰ ਨਿਆਰੀ ਹੈ, ਹਰ ਰੋਜ਼ ੮ ਕਰੋੜ ਰੁਪਏ ਦੀ ਸ਼ਰਾਬ ਪੀ ਜਾਂਦੇ ਹਨ। ਸਾਲ ੧੯੯੭-੯੮ ਵਿਚ ਪੰਜਾਬੀਆਂ ਨੇ ੧੧.੫੦ ਅਰਬ ਰੁਪਏ ਦੀ ਸ਼ਰਾਬ ਪੀਤੀ, ੨੦੦੦-੨੦੦੧ ਵਿਚ ੧੩.੨੫ ਅਰਬ ਦੀ ਅਤੇ ੨੦੦੫-੨੦੦੬ ਵਿਚ ੧੬ ਅਰਬ ਰੁਪਏ ਦੀ ਸ਼ਰਾਬ ਪੀ ਗਏ। ਇਸ ਤੋਂ ਇਲਾਵਾ ਅਫੀਮ, ਭੁੱਕੀ, ਜਰਦਾ, ਤੰਬਾਕੂ, ਡੋਡੇ, ਸੁਖਾ, ਨਸ਼ੇ ਦੀਆਂ ਗੋਲੀਆਂ, ਕੈਪਸੂਲ, ਟੀਕੇ, ਗਾਂਜਾ, ਚਰਸ, ਹੈਰੋਇਨ ਤੇ ਸਮੈਕ ਵਰਗੇ ਨਸ਼ੇ ਪੰਜਾਬ ਦੀ ਧਰਤੀ ਦੇ ਚੱਪੇ-ਚੱਪੇ 'ਤੇ ਪਸਰੇ ਹੋਏ ਹਨ। ਕਾਲਜਾਂ ਦੇ ਲੜਕੇ ਬੈਨਡਰਿਲ, ਫੈਂਸੀਡਰਿਲ (ਖੰਘ ਦੀ ਦਵਾਈ) ਤੇ ਹੋਰ ਪਤਾ ਨਹੀਂ ਕੀ-ਕੀ ਗੰਦ ਬਲਾਅ ਤੇ ਜ਼ਹਿਰ ਖਾਈ ਜਾ ਰਹੇ ਹਨ।

ਜਿਸ ਨਵੀਨ ਨਸ਼ੀਲੇ ਪਦਾਰਥ ਹੱਥੋਂ ਅਜੋਕੀ ਨੌਜੁਆਨ ਪੀੜ੍ਹੀ ਦਾ ਘਾਣ ਹੋ ਰਿਹਾ ਹੈ, ਉਸ ਵਿਚ ਹੈਰੋਇਨ ਪ੍ਰਮੁੱਖ ਹੈ ਤੇ ਸਮੈਕ ਇਸ ਦਾ ਮਿਲਾਵਟੀ ਜਾਂ ਅਸ਼ੁੱਧ ਰੂਪ ਹੈ। ਦਵਾਈਆਂ ਦੀ ਇਕ ਕੰਪਨੀ ਬਾਇਰ (Bayer) ਨੇ ਸੰਨ ੧੮੯੮ ਵਿਚ ਸਭ ਤੋਂ ਪਹਿਲਾਂ ਇਸ ਨੂੰ ਇਕ ਸ਼ਕਤੀਸ਼ਾਲੀ ਦਰਦ ਨਿਵਾਰਕ ਦਵਾਈ ਦੇ ਰੂਪ ਵਿਚ ਮਾਰਕੀਟ ਵਿਚ ਲਿਆਂਦਾ ਸੀ, ਜਿਸ ਨੂੰ ਨਸ਼ੇ ਕਰਕੇ ਬੰਦ ਕਰਨਾ ਪਿਆ। ਦੁਨੀਆਂ ਦਾ ੮੦% ਹੈਰੋਇਨ ਦਾ ਨਿਰਮਾਣ ਭਾਰਤ ਦੀ ਪੂਰਬੀ ਸੀਮਾ (ਬਰਮਾ, ਲਾਉਸ, ਥਾਈਲੈਂਡ) ਤੇ ਉੱਤਰੀ ਸੀਮਾ (ਇਰਾਨ, ਅਫਗਾਨਿਸਤਾਨ, ਪਾਕਿਸਤਾਨ) ਵਿਚ ਹੁੰਦਾ ਹੈ, ਜੋ ਭਾਰਤ ਰਾਹੀਂ ਅਮਰੀਕਾ ਅਤੇ ਯੂਰਪ ਦੇ ਹੋਰ ਦੇਸ਼ਾਂ ਨੂੰ ਜਾਂਦੀ ਹੈ। ਇਹ ਬਹੁਤ ਮਹਿੰਗਾ ਨਸ਼ਾ ਹੈ। ਪੰਜਾਬ ਵਿਚ ਇਹ ਅਫਗਾਨਿਸਤਾਨ ਤੋਂ ਪਾਕਿਸਤਾਨ ਰਾਹੀਂ ਆਉਂਦੀ ਹੈ, ਜਿਸ ਦਾ ਅਫਗਾਨਿਸਤਾਨ ਵਿਚ ਮੁੱਲ ਪ੍ਰਤੀ ਕਿਲੋ ਇੱਕ ਲੱਖ ਰੁਪਏ ਹੈ, ਪੰਜਾਬ ਪਹੁੰਚ ਕੇ ੫ ਲੱਖ ਦੀ ਤੇ ਇੱਥੋਂ ਮੁੰਬਈ ਪਹੁੰਚ ਕੇ ੧੫ ਲੱਖ ਦੀ ਅਤੇ ਅਮਰੀਕਾ ਪਹੁੰਚ ਕੇ ਇੱਕ ਕਰੋੜ ਰੁਪਏ ਪ੍ਰਤੀ ਕਿੱਲੋ ਹੋ ਜਾਂਦਾ ਹੈ।

ਪੰਜਾਬ ਵਿਚ ਹਰ ਰੋਜ਼ ਕਿਲੋਆਂ ਦੇ ਹਿਸਾਬ ਨਾਲ ਮਣਾਂ-ਮੂੰਹੀਂ ਹੈਰੋਇਨ ਫੜੀ ਜਾਂਦੀ ਹੈ, ਜਿਸ ਦੀ ਅੰਤਰਰਾਸ਼ਟਰੀ ਮੰਡੀ ਵਿਚ ਕਰੋੜਾਂ, ਅਰਬਾਂ ਰੁਪਏ ਕੀਮਤ ਹੁੰਦੀ ਹੈ। ਇਸ ਸਾਰੇ ਕੁਝ ਵਿਚ ਪੰਜਾਬ ਪੂਰੀ ਤਰ੍ਹਾਂ ਜਕੜ ਚੁੱਕਾ ਹੈ। ਬਹੁਤ ਕੁਝ ਗਵਾ ਕੇ ਜੇਕਰ ਹੋਸ਼ ਵਿਚ ਆਏ ਤਾਂ ਕੀ ਹੋਇਆ। ਅਸੀਂ ਇਕ ਐਸੇ ਚੁਰਾਹੇ 'ਤੇ ਖੜ੍ਹੇ ਹਾਂ ਜਿੱਥੋਂ

ਬਹਿਸ਼ਤ ਨੂੰ ਮਾਰਗ ਵੀ ਜਾਂਦਾ ਹੈ ਤੇ ਨਰਕਾਂ ਦੀ ਅੱਗ ਨੂੰ ਵੀ। ਇਹ ਸਮਾਂ ਹੀ ਅਜਿਹਾ ਹੈ, ਜਿਸ ਬਾਰੇ ਚਾਰਲਸ ਡਿਕਨਜ਼ ਆਪਣੇ ਨਾਵਲ 'ਦੋ ਸ਼ਹਿਰਾਂ ਦੀ ਕਥਾ' (A Tale of Two Cities) ਵਿਚ ਲਿਖਦਾ ਹੈ:

"ਇਹ ਸਮਾਂ ਬੇਹੱਦ ਮਾੜਾ ਹੈ ਪਰ ਸਭ ਤੋਂ ਚੰਗਾ ਸਮਾਂ ਵੀ ਇਹੋ ਹੈ। ਇਹ ਮਹਾਨ ਦਾਨਿਸ਼ਵਰੀ ਦਾ ਯੁੱਗ ਹੈ ਪਰ ਮੂਰਖਤਾ ਵੀ ਇਸੇ ਯੁੱਗ ਵਿਚ ਆਪਣੇ ਜੋਬਨ 'ਤੇ ਹੈ। ਇਹ ਵਿਸ਼ਵਾਸ ਦਾ ਦੌਰ ਹੈ ਪਰ ਬੇਵਿਸ਼ਵਾਸੀ ਵੀ ਇਸੇ ਯੁੱਗ ਦਾ ਲੱਛਣ ਹੈ। ਇਹੋ ਰੁੱਤ ਹੈ ਜੋ ਹਨੇਰਿਆਂ ਨਾਲ ਲੱਦੀ ਪਈ ਹੈ ਪਰ ਚਾਨਣ ਦੀ ਰੁੱਤ ਵੀ ਇਹੋ ਹੈ। ਇਹੋ ਉਮੀਦਾਂ ਦੀ ਬਹਾਰ ਦਾ ਸਮਾਂ ਹੈ ਅਤੇ ਉਦਾਸੀਆਂ ਦੀ ਪਤਝੜ ਵੀ ਇਨ੍ਹਾਂ ਸਮਿਆਂ ਵਿਚ ਹੈ। ਅਸੀਂ ਨਿਹਮਤਾਂ, ਬਖਸ਼ਿਸ਼ਾਂ ਤੋਂ ਸੱਖਣੇ ਵੀ ਰਹਿ ਸਕਦੇ ਹਾਂ ਤੇ ਝੋਲੀਆਂ ਭਰ-ਭਰ ਕੇ ਸਵਰਗ ਦੇ ਰਾਹੇ ਵੀ ਪੈ ਸਕਦੇ ਹਾਂ।"

ਗੁਰਬਾਣੀ ਦੇ ਮੁਹਾਵਰੇ ਵਿਚ ਇਹ ਸਾਰਾ ਉਪਰੋਕਤ ਬਿਆਨ ਗੁਰਮੁਖ ਤੇ ਮਨਮੁਖ ਦੇ ਰਾਹਾਂ ਦੀ ਪਹਿਚਾਣ ਕਰਵਾਉਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਨੁੱਖਾ ਜੀਵਨ ਜਿਊਣ ਦੇ ਦੋ ਮਾਡਲ ਪੇਸ਼ ਕਰਦੇ ਹਨ: ਇਕ ਹੈ ਮਨ ਦੇ ਪਿੱਛੇ ਲੱਗ ਕੇ ਜੀਵਨ ਜਿਊਣ ਦਾ ਢੰਗ ਜੋ ਮਨਮੁਖਾ ਜੀਵਨ ਹੈ ਅਤੇ ਦੂਜਾ 'ਗੁਰ ਕੀ ਮਤਿ ਤੂੰ ਲੇਹਿ ਇਆਨੇ॥' ਵਾਲਾ ਗੁਰਮੁਖਾ ਜੀਵਨ। ਪਹਿਲੇ ਨੂੰ ਸਿੱਖ ਧਰਮ ਵਿਚ ਮੂਲੋਂ ਹੀ ਰੱਦ ਕਰ ਦਿੱਤਾ ਗਿਆ ਹੈ ਤੇ ਦੂਜੇ ਦਾ ਧਾਰਕ ਬਣਾਉਣ ਲਈ ਮਾਰਗ-ਦਰਸ਼ਨ ਕੀਤਾ ਗਿਆ ਹੈ। ਗੁਰਮੁਖ ਦੀ ਆਦਰਸ਼ਕਤਾ ਨੂੰ ਪ੍ਰਾਪਤ ਕਰਨ ਲਈ ਸਰੀਰਕ, ਮਾਨਸਿਕ ਤੇ ਆਤਮਿਕ ਤਿੰਨਾਂ ਪੱਖਾਂ ਤੋਂ ਬਲਵਾਨ ਹੋਣ ਦੀ ਲੋੜ ਹੈ। ਗੁਰਮੁਖ ਨੇ ਸੁਰਤਿ ਨੂੰ ਸੰਸਾਰ ਦੀ ਭੈੜੀ ਪਦਾਰਥਕ ਤੇ ਮਾਇਆਵਾਦੀ ਚਪਲ ਚਤੁਰਾਈ ਵਾਲੀ ਤੇ ਲਬ-ਪਾਪ ਨਾਲ ਲਿਬੜੀ ਬਿਰਤੀ ਵਿੱਚੋਂ ਕੱਢ ਕੇ 'ਸ਼ਬਦ' ਨਾਲ ਜੋੜਨਾ ਹੈ। ਇਸੇ ਨੂੰ ਭਾਈ ਵੀਰ ਸਿੰਘ ਨੇ 'ਸਿੱਖੀ ਹੈ ਬਲਵਾਨ ਕਰਨਾ ਸੁਰਤਿ ਨੂੰ' ਕਿਹਾ ਹੈ। ਨਸ਼ੇ ਮਨੁੱਖ ਨੂੰ ਸਰੀਰਕ, ਮਾਨਸਿਕ ਤੇ ਆਤਮਿਕ ਤੌਰ 'ਤੇ ਕਮਜ਼ੋਰ ਕਰਦੇ ਹਨ। ਇਸੇ ਕਰਕੇ ਗੁਰੂ ਸਾਹਿਬਾਨ ਨੇ ਸਿੱਖਾਂ ਨੂੰ ਦੁਨਿਆਵੀ ਨਸ਼ਿਆਂ ਨਾਲੋਂ ਤੋੜ ਕੇ ਅੰਮ੍ਰਿਤ ਨਾਮ ਦੇ ਸਦੀਵੀ ਨਸ਼ੇ ਨਾਲ ਜੋੜਿਆ ਹੈ। ਦੁਨਿਆਵੀ ਨਸ਼ੇ ਕੁਝ ਘੰਟਿਆਂ ਤਕ ਸਰੂਰ ਦਿੰਦੇ ਹਨ ਪਰ ਨਾਮ ਦਾ ਨਸ਼ਾ ਦਿਨ-ਰਾਤ ਨਿਰੰਤਰ ਸਰੂਰ ਦਿੰਦਾ ਹੈ। ਜਿਸ ਨੂੰ ਜਨਮ ਸਾਖੀਆਂ ਵਿਚ 'ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ' ਕਿਹਾ ਹੈ। ਆਦਰਸ਼ਕ ਤੇ ਪਤਿਵਾਨ ਮਨੁੱਖ ਨੂੰ ਪਰਿਭਾਸ਼ਤ ਕਰਦੇ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਸੰਦੇਸ਼ ਦਿੰਦੀ ਹੈ ਕਿ ਜੋ ਪ੍ਰਭੂ ਭਾਣੇ ਵਿਚ ਰਹਿ ਕੇ ਪ੍ਰਭੂ ਨਾਮ ਦੀ ਰਸਾਇਣ (ਸ਼ਰਾਬ) ਵਿਚ ਰੰਗੇ ਹੋਏ ਹਨ, ਉਹ ਧੰਨਤਾ ਦੇ ਪਾਤਰ ਹਨ। ਨਸ਼ਈ ਜੋ ਕਰਦੇ ਹਨ ਆਪਣੀ ਮਤ ਅਨੁਸਾਰ ਨਹੀਂ ਕਰਦੇ ਸਗੋਂ ਨਸ਼ੇ ਉੱਤੇ ਸਵਾਰ ਹੋ ਕੇ ਕਰਦੇ ਹਨ। ਅਸਲੀ ਅਮਲ ਵਾਲੇ ਉਹੀ ਹਨ ਜੋ ਹਰੀ ਨਾਮ ਦੀ ਮਸਤੀ ਵਿਚ ਮਸਤ ਹੁੰਦੇ ਹਨ:

*ਜੀਉ ਪਿੰਡੁ ਧਨੁ ਅਰਪਿਆ ਸੇਈ ਪਤਿਵੰਤੇ॥*
*ਆਪਨੜੇ ਪ੍ਰਭ ਭਾਣਿਆ ਨਿਤ ਕੇਲ ਕਰੰਤੇ॥੩॥*
*ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ॥*
*ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ॥* *(ਪੰਨਾ ੩੯੯)*

ਸ਼ਰਾਬ ਤੇ ਨਸ਼ਿਆਂ ਰਾਹੀਂ ਮਨੁੱਖੀ ਜੀਵਨ ਵਿਚ ਵਿਕਾਰਾਂ ਦਾ ਹੀ ਵਾਧਾ ਹੁੰਦਾ ਹੈ ਤੇ ਇਹ ਵਿਕਾਰ ਹੀ ਹਨ ਜੋ ਮਨੁੱਖ ਨੂੰ ਹਉਮੈਂ ਦੀ ਰਸਾਤਲ ਵਿਚ ਡੇਗ ਦਿੰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਆਦੇਸ਼ ਹੈ:

*ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ॥* *(ਪੰਨਾ ੫੫੩)*

ਸ਼ਰਾਬ ਪੀਣ ਨਾਲ ਮਨੁੱਖ ਆਤਮਿਕ ਪੱਖੋਂ ਗਰੀਬ ਤੇ ਮਾਨਸਿਕ ਪੱਖੋਂ ਦੀਵਾਲੀਆ ਹੋ ਜਾਂਦਾ ਹੈ। ਉਸ ਦੀ ਬੁੱਧੀ ਪੱਤਰਾ ਵਾਚ ਜਾਂਦੀ ਹੈ ਤੇ ਸਿਰ ’ਤੇ ਪਾਗ਼ਲਪਨ ਸਵਾਰ ਹੋ ਜਾਂਦਾ ਹੈ। ਉਹ ਪਰਮਾਤਮਾ ਨੂੰ ਤਾਂ ਭੁੱਲ ਬੈਠਦਾ ਹੀ ਹੈ, ਸਗੋਂ ਉਸ ਨੂੰ ਆਪਣੇ ਪਰਾਏ ਦੀ ਵੀ ਪਛਾਣ ਨਹੀਂ ਰਹਿੰਦੀ। ਇਸ ਲੋਕ ਵਿਚ ਉਸ ਦੀ ਇਹ ਦੁਰਦਸ਼ਾ ਹੁੰਦੀ ਹੈ ਕਿ ਉਹ ਸਰੀਰਕ ਤੌਰ ’ਤੇ ਨਕਾਰਾ ਹੋ ਜਾਂਦਾ ਹੈ, ਕੰਮ-ਧੰਦਾ ਕਰ ਨਹੀਂ ਸਕਦਾ, ਪੈਸਾ ਟਕਾ ਬਰਬਾਦ ਕਰ ਲੈਂਦਾ ਹੈ, ਘਰ ਵਿਚ ਰੋਜ਼ਾਨਾ ਕਲੇਸ਼ ਹੁੰਦਾ ਹੈ, ਗਰੀਬੀ ਚਾਰ-ਚੁਫੇਰਿਓਂ ਘੇਰ ਲੈਂਦੀ ਹੈ, ਹਰ ਪਾਸਿਓਂ ਧੱਕੇ ਪੈਂਦੇ ਹਨ ਅਤੇ ਅੰਤ ਮੌਤ ਦੇ ਮੂੰਹ ਵਿਚ ਜਾ ਪੈਂਦਾ ਹੈ। ਪਰਲੋਕ ਵਿਚ ਉਸ ਨੂੰ ਪਰਮਾਤਮਾ ਦੇ ਦਰ-ਘਰ ਕੋਈ ਥਾਂ ਨਹੀਂ ਮਿਲਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਲਾਹੀ ਬਾਣੀ ਦਾ ਹਰ ਬਸ਼ਰ ਨੂੰ ਆਦੇਸ਼ ਹੈ ਕਿ ਇਹ ਨਸ਼ਾ ਝੂਠਾ ਹੈ ਕਿਉਂਕਿ ਇਸ ਨੇ ਜੀਵਨ ਨੂੰ ਹੀ ਝੂਠਾ ਕਰ ਦੇਣਾ ਹੈ। ਇਸ ਨੂੰ ਭੁੱਲ ਕੇ ਵੀ ਨਾ ਪੀਓ। ਸੱਚਾ ਨਸ਼ਾ ਨਾਮ ਸਿਮਰਨ ਦਾ ਹੈ, ਜਿਹੜਾ ਗੁਰੂ ਦੇ ਦਰ-ਘਰ ਤੋਂ ਮਿਲਣਾ ਹੈ। ਇਹੀ ਗੁਰੂ ਵਾਲੇ ਤੇ ਗੁਰੂ ਦੇ ਨਾਲ ਹੋਣ ਦਾ ਸੁਭਾਗ ਹੈ:

*ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ॥*
*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥*
*ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥*
*ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥*
*ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ॥*
*ਸਦਾ ਸਾਹਿਬ ਕੈ ਰੰਗਿ ਰਹੈ ਮਹਲੀ ਪਾਵੈ ਥਾਉ॥* *(ਪੰਨਾ ੫੫੪)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਆਦੇਸ਼ ਹੈ ਕਿ ਸ਼ਰਾਬ ਤਾਂ ਭਾਵੇਂ ਗੰਗਾ-ਜਲ ਤੋਂ ਵੀ ਤਿਆਰ ਕੀਤੀ ਹੋਵੇ, ਗਿਆਨਵਾਨ ਨੂੰ ਇਸ ਦਾ ਵੀ ਸੇਵਨ ਨਹੀਂ ਕਰਨਾ ਚਾਹੀਦਾ:

*ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ॥* *(ਪੰਨਾ ੧੨੯੩)*

ਇਕੱਲੀ ਸ਼ਰਾਬ ਦੇ ਨਸ਼ੇ ਦੀ ਹੀ ਗੁਰਸਿੱਖ ਨੂੰ ਮਨਾਹੀ ਨਹੀਂ ਸਗੋਂ ਹਰ ਪ੍ਰਕਾਰ

ਦੇ ਨਸ਼ਿਆਂ ਤੋਂ ਵਿਮੁਕਤ ਜੀਵਨ ਜਿਊਣ ਵਿਚ ਹੀ ਸਰੀਰਕ, ਮਾਨਸਿਕ ਤੇ ਆਤਮਿਕ ਸੁਖ ਤੇ ਖੁਸ਼ੀਆਂ ਦੀ ਪ੍ਰਾਪਤੀ ਹੁੰਦੀ ਹੈ। ਜੋ ਪ੍ਰਭੂ ਨਾਮ ਵਿਸਾਰ ਕੇ ਨਸ਼ਿਆਂ ਦੀ ਮੌਜ-ਮਸਤੀ ਵਿਚ ਲੱਗੇ ਹੋਏ ਹਨ, ਉਨ੍ਹਾਂ ਪ੍ਰਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾੜਨਾ ਬਹੁਤ ਸਖ਼ਤ ਹੈ ਕਿ:

*ਪਾਨ ਸੁਪਾਰੀ ਖਾਤੀਆ ਮੁਖਿ ਬੀੜੀਆ ਲਾਈਆ॥*
*ਹਰਿ ਹਰਿ ਕਦੇ ਨ ਚੇਤਿਓ ਜਮਿ ਪਕੜਿ ਚਲਾਈਆ॥੧੩॥*
*ਜਿਨ ਹਰਿ ਨਾਮਾ ਹਰਿ ਚੇਤਿਆ ਹਿਰਦੈ ਉਰਿ ਧਾਰੇ॥*
*ਤਿਨ ਜਮੁ ਨੇੜਿ ਨ ਆਵਈ ਗੁਰਸਿਖ ਗੁਰ ਪਿਆਰੇ॥* *(ਪੰਨਾ ੭੨੬)*

ਕਈ ਵਾਰ ਅਸੀਂ ਬਾਹਰਮੁਖਤਾ ਤੋਂ ਗੁਰਸਿੱਖ ਬਣ ਜਾਂਦੇ ਹਾਂ। ਪਾਠ-ਪੂਜਾ ਵੀ ਕਰਦੇ ਹਾਂ। ਪੰਜਾਬ ਦੇ ਪਿੰਡਾਂ ਵਿਚ ਲੋਕ ਇਕ ਪਾਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਰਖਵਾ ਲੈਂਦੇ ਹਨ। ਭੋਗ ਪੈਣ ਤੋਂ ਪਿੱਛੋਂ ਅਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਗੁਰਦੁਆਰਾ ਸਾਹਿਬ ਵੀ ਨਹੀਂ ਪਹੁੰਚੀ ਹੁੰਦੀ ਕਿ ਬੋਤਲਾਂ ਦੇ ਡੱਟ ਖੁੱਲ੍ਹ ਜਾਂਦੇ ਹਨ, ਅਜਿਹੇ ਬਾਹਰਮੁਖਤਾ ਵਾਲੇ ਨਾਮਧਰੀਕ ਗੁਰਸਿੱਖਾਂ ਪ੍ਰਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਆਦੇਸ਼ ਹੈ:

*ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ॥*
*ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ॥* *(ਪੰਨਾ ੧੩੭੭)*

ਅਜੋਕੇ ਸਮੇਂ ਵਿਚ ਜਿੱਥੇ ਸ਼ਰਾਬ ਨੂੰ ਵਿਆਹ ਸ਼ਾਦੀਆਂ ਜਾਂ ਹੋਰ ਸਮਾਗਮਾਂ ਸਮੇਂ ਭੋਜਨ ਦਾ ਅੰਗ ਬਣਾ ਕੇ ਪੱਛਮੀ ਸਭਿਆਚਾਰ ਦੇ ਪ੍ਰਭਾਵ ਹੇਠ 'ਸੋਸ਼ਲ ਡ੍ਰਿਕਿੰਗ' ਦਾ ਨਾਮ ਦੇ ਦਿੱਤਾ ਗਿਆ ਹੈ, ਉਥੇ ਖਾਂਦੇ-ਪੀਂਦੇ ਪਰਵਾਰਾਂ ਲਈ ਇਹ 'ਸਟੇਟਸ ਸਿੰਬਲ' ਬਣ ਗਿਆ ਹੈ। ਗੁਰਸਿੱਖ ਨੂੰ ਕਿਰਤ ਕਮਾਈ ਰਾਹੀਂ ਤਿਆਰ ਕੀਤੇ ਸਾਦਾ ਭੋਜਨ ਨੂੰ ਛਕਣ ਦਾ ਆਦੇਸ਼ ਹੈ। ਇਸ ਕਰਕੇ ਇਸ ਨੂੰ 'ਗੁਰੂ ਕਾ ਲੰਗਰ' ਕਿਹਾ ਗਿਆ ਹੈ। ਸਾਡੀਆਂ ਸਰੀਰਿਕ ਬਿਮਾਰੀਆਂ ਦਾ ਕਾਰਨ ਲੋੜ ਤੋਂ ਵੱਧ ਭੋਜਨ ਖਾਣਾ ਹੈ। ਅਸੀਂ ਇਹ ਨਹੀਂ ਵੇਖਦੇ ਕਿ ਕਿਰਤ-ਕਮਾਈ ਕਿਹੋ ਜਿਹੀ ਹੈ, ਅਸੀਂ ਤਾਂ ਵੇਖਦੇ ਹਾਂ ਕਿ ਸਮਾਗਮ ਵਿਚ ਕਿੰਨੀਆਂ ਡਿਸ਼ਾਂ ਪਰੋਸੀਆਂ ਗਈਆਂ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਲਾਲੋ ਜੀ ਦੀ ਕਿਰਤ-ਕਮਾਈ ਵਾਲੇ ਭੋਜਨ ਨੂੰ ਤਰਜੀਹ ਦਿੱਤੀ ਸੀ, ਅਸੀਂ ਆਪਣੇ ਮੂੰਹ ਦੇ ਸੁਆਦਾਂ ਬਦਲੇ ਮਲਕ ਭਾਗੋਆਂ ਦੇ ਵਿਹੜੇ ਵੜ ਰਹੇ ਹਾਂ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਖਾਣ-ਪੀਣ ਦੇ ਮਾਮਲੇ ਵਿਚ ਬੜਾ ਸਪਸ਼ਟ ਸੰਦੇਸ਼ ਹੈ:

*ਬਾਬਾ ਹੋਰੁ ਖਾਣਾ ਖੁਸੀ ਖੁਆਰੁ॥*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥* *(ਪੰਨਾ ੧੬)*

ਇਕ ਸਮਾਂ ਆਇਆ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦੇਸ਼ ਦੀ ਰੌਸ਼ਨੀ ਵਿਚ ਕੁਝ ਰਹਿਤਨਾਮੇ ਜਾਰੀ ਕੀਤੇ ਗਏ। ਇਹ ਸਾਰੇ ਰਹਿਤਨਾਮੇ ਗੁਰਸਿੱਖਾਂ ਲਈ

ਗੁਰਮੁਖਾ ਜੀਵਨ ਜਿਊਣ ਦੀ ਜੀਵਨ-ਜਾਚ ਵਜੋਂ ਸਨ। ਇਨ੍ਹਾਂ ਵਿੱਚੋਂ ਸਿਰਫ਼ ਨਸ਼ਿਆਂ ਪ੍ਰਤੀ ਆਦੇਸ਼ ਕਰਦੇ ਕੁਝ ਬਚਨ ਇਥੇ ਦੇਣੇ ਚਾਹਾਂਗਾ। ਕੁਝ ਸਿੱਖਾਂ ਨੂੰ ਭੁਲੇਖਾ ਹੈ ਕਿ ਸਿਰਫ਼ ਤੰਬਾਕੂ ਦੀ ਮਨਾਹੀ ਹੀ ਕੀਤੀ ਗਈ ਹੈ ਪਰ ਇਹ ਰਹਿਤਨਾਮੇ ਹਰ ਪ੍ਰਕਾਰ ਦੇ ਨਸ਼ਿਆਂ ਦੇ ਸੇਵਨ ਨੂੰ ਵਰਜਿਤ ਕਰਦੇ ਹਨ:

*ਕੁੱਠਾ ਹੁੱਕਾ ਚਰਸ ਤਮਾਕੂ। ਗਾਂਜਾ ਟੋਪੀ ਤਾੜੀ ਖਾਕੂ।*
*ਇਨ ਕੀ ਓਰ ਨ ਕਬਹੂ ਦੇਖੈ। ਰਹਤਵੰਤ ਜੋ ਸਿੰਘ ਬਿਸੇਖੈ।*

*(ਰਹਿਤਨਾਮਾ ਭਾਈ ਦੇਸਾ ਸਿੰਘ)*

*ਜੋ ਸਿਖੁ ਮੇਰਾ ਹੋਵੈ ਤਿਸ ਨੂੰ ਤਮਾਕੂ ਪੀਵਣ ਤੇ ਨਸਵਾਰ ਚੜ੍ਹਾਵਣੀ ਅਜੇਹੀ ਹੈ ਜੈਸਾ ਗਊ ਮਾਸ ਖਾਇਆ।*
*ਗੁਰੂ ਕਾ ਸਿੱਖ ਵਸ ਲਗਦੇ ਬਿਖਿਆ ਕਾ ਵਣਜ ਵੀ ਨਾ ਕਰੈ।*

*(ਰਹਿਤਨਾਮਾ ਭਾਈ ਚਉਪਾ ਸਿੰਘ)*

*ਧੂਮ੍ਰਪਾਨ ਛੁਇ ਹਾਥ ਮੈਂ, ਨਾਸਿਕਾ ਕਣੀ ਲੇਤ।*
*ਮਰੈ ਨਰਕ ਭੋਗੇ ਬਿਕਟ, ਧਰਮ ਸ਼ਾਸਨਾ ਦੇਤ।*

*(ਰਹਿਤਨਾਮਾ ਭਾਈ ਦਯਾ ਸਿੰਘ)*

*ਮਦੁਰਾ ਦਹਿਤੀ ਸਾਤ ਕੁਲ, ਭੰਗ ਦਹੇ ਤਨ ਏਕ।*
*ਸੌ ਕੁਲ ਦਹਿਤਾ ਜਗਤ ਜੂਠ, ਨਿੰਦਿਆ ਦਹੇ ਅਨੇਕ।*

*(ਗੁਰਪ੍ਰਤਾਪ ਸੂਰਜ ਗ੍ਰੰਥ)*

ਤੰਬਾਕੂ ਲਈ ਸਿੱਖ ਜਗਤ ਵਿਚ 'ਜਗਤ ਜੂਠ' ਸ਼ਬਦ ਵਰਤਿਆ ਗਿਆ ਹੈ ਕਿਉਂਕਿ ਇਕ ਦਾ ਜੂਠਾ ਹੁੱਕਾ, ਸਿਗਰਟ, ਬੀੜੀ ਕਈ ਪੀਂਦੇ ਹਨ। ਨਿਹੰਗ ਸਿੰਘ ਇਸ ਨੂੰ 'ਗਧੀ ਚੁੰਘਣਾ' ਕਹਿੰਦੇ ਹਨ।

ਸੋ ਅਜੋਕੇ ਸੰਦਰਭ ਵਿਚ ਪੰਜਾਬ ਤੇ ਖਾਸ ਕਰਕੇ ਸਿੱਖ ਨੌਜਵਾਨਾਂ ਵਿਚ ਪਤਿਤਪੁਣੇ ਤੇ ਨਸ਼ਿਆਂ ਦਾ ਜੋ ਰੁਝਾਣ ਵਧਿਆ ਹੈ, ਉਸ ਨੂੰ ਫੌਰੀ ਠੱਲ੍ਹ ਪਾਉਣ ਦੀ ਲੋੜ ਹੈ। ਜੋ ਕਰੋੜਾਂ ਅਰਬਾਂ ਰੁਪਏ ਪੰਜਾਬੀ ਨਸ਼ਿਆਂ ਦੇ ਮੂੰਹ ਫੂਕ ਰਹੇ ਹਨ ਜੇਕਰ ਉਹੀ ਪੜ੍ਹਾਈ ਤੇ ਸਿੱਖਿਆ-ਸੰਸਥਾਵਾਂ ਉੱਪਰ ਖਰਚੇ ਜਾਣ ਤਾਂ ਵਿਸ਼ਵੀਕਰਨ ਦੇ ਇਸ ਦੌਰ ਵਿਚ ਪੰਜਾਬ ਮੋਹਰੀ ਸੂਬਾ ਬਣ ਜਾਵੇਗਾ ਅਤੇ ਇਸ ਪ੍ਰਾਪਤੀ ਦਾ ਜੋ ਸਰੂਰ ਹੋਵੇਗਾ ਉਹ ਸਭ ਨਸ਼ਿਆਂ ਤੋਂ ਉੱਪਰ ਹੋਵੇਗਾ। ਇਹ ਸੰਭਵ ਤਾਂ ਹੀ ਹੋ ਸਕਦਾ ਹੈ ਜੇਕਰ ਨੌਜਵਾਨ ਪੀੜ੍ਹੀ ਨੂੰ ਗੁਰਬਾਣੀ ਨਾਲ ਜੋੜ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ ਜਾਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਦੇਸ਼ ਨੂੰ ਵਿਸ਼ਵ ਦਾ ਹਰ ਪ੍ਰਾਣੀ ਆਪਣੇ ਹਿਰਦੇ ਵਿਚ ਵਸਾਵੇ।

■

# ਜੀਵਨ ਦਰਸ਼ਨ ਤੇ ਬਾਣੀ ਰਚਨਾ : ਪੰਜ ਗੁਰੂ ਸਾਹਿਬਾਨ

*-ਡਾ. ਰਛਪਾਲ ਸਿੰਘ**

ਸ੍ਰੀ ਗੁਰੂ ਨਾਨਕ ਦੇਵ ਜੀ ਸਿੱਖ ਧਰਮ ਦੇ ਮੋਢੀ ਅਤੇ ਚਹੁੰ ਵਰਣਾਂ (ਖੱਤਰੀ, ਬ੍ਰਾਹਮਣ, ਸੂਦ, ਵੈਸ਼) ਨੂੰ ਸਰਬ-ਸਾਂਝਾ ਧੁਰ-ਦਰਗਾਹੀ ਉਪਦੇਸ਼ ਦੇ ਕੇ, ਹਿੰਦੂ-ਮੁਸਲਮਾਨ ਦੋਵਾਂ ਮਹਾਨ ਧਰਮਾਂ ਨੂੰ ਜਾਤ-ਪਾਤ, ਨਸਲ-ਧਰਮ ਦੇ ਵਿਤਕਰਿਆਂ ਤੋਂ ਉੱਪਰ ਉੱਠ ਕੇ, 'ਸ਼ੁਭ ਅਮਲ' ਕਰਨ ਦਾ ਸਾਂਝਾ ਉਪਦੇਸ਼ ਦੇਣ ਵਾਲੇ ਮਹਾਨ ਜਗਤ-ਗੁਰੂ ਹਨ। ਆਪ ਜੀ ਦਾ ਜਨਮ ਸ੍ਰੀ ਨਨਕਾਣਾ ਸਾਹਿਬ (ਪੁਰਾਣਾ ਨਾਮ ਰਾਇ ਭੋਇ ਦੀ ਤਲਵੰਡੀ), ਪਾਕਿਸਤਾਨ ਵਿਖੇ ਮਾਤਾ ਤ੍ਰਿਪਤਾ ਜੀ ਅਤੇ ਪਿਤਾ ਮਹਿਤਾ ਕਾਲੂ ਜੀ ਦੇ ਗ੍ਰਹਿ ਵਿਖੇ ੧੪੬੯ ਈ. ਨੂੰ ਹੋਇਆ। ਆਪ ਜੀ ਦੇ ਨਾਨਕੇ ਪਿੰਡ ਚਾਹਲ (ਲਾਹੌਰ) ਵਿਚ ਸਨ। ਆਪ ਜੀ ਦੀ ਇਕ ਭੈਣ ਬੀਬੀ ਨਾਨਕੀ ਜੀ ਸਨ ਜੋ ਆਪ ਜੀ ਤੋਂ ਪੰਜ ਸਾਲ ਵੱਡੇ ਸਨ। ਆਪ ਜੀ ਨੂੰ ਆਰੰਭਕ ਜੀਵਨ ਵਿਚ ਪੰਡਤ ਗੋਪਾਲ ਪਾਸੋਂ ਹਿੰਦੀ, ਹਿਸਾਬ ਅਤੇ ਹੋਰ ਵਿਸ਼ੇ, ਪੰਡਤ ਬ੍ਰਿਜ ਲਾਲ ਪਾਸੋਂ ਸੰਸਕ੍ਰਿਤ ਅਤੇ ਮੌਲਵੀ ਕੁਤਬੁਦੀਨ ਕੋਲੋਂ ਫ਼ਾਰਸੀ ਅਤੇ ਅਰਬੀ ਵਿੱਦਿਆ ਪੜ੍ਹਨ ਲਈ ਭੇਜਿਆ ਗਿਆ। ਗੁਰੂ ਜੀ ਦੀ ਅਥਾਹ ਤੀਖਣ ਬੁੱਧੀ, ਧੁਰ ਦਰਗਾਹੋਂ ਪ੍ਰਾਪਤ ਭਰਪੂਰ ਗਿਆਨ ਅਤੇ ਬੇਸ਼ੁਮਾਰ ਸਮਝ ਵੇਖ ਕੇ, ਇਹ ਤਿੰਨੇ ਉਸਤਾਦ ਹੈਰਾਨ ਰਹਿ ਗਏ। ਗੁਰੂ ਜੀ ਨੇ ਜਲਦੀ ਹੀ ਸਾਰੀਆਂ ਭਾਸ਼ਾਵਾਂ ਵਿਚ ਪ੍ਰਬੀਨਤਾ ਹਾਸਲ ਕਰ ਲਈ। ਗੁਰੂ ਜੀ ਵੱਲੋਂ ਪੁੱਛੇ ਗਏ ਕਈ ਪ੍ਰਸ਼ਨਾਂ ਦੇ ਉੱਤਰ ਤਾਂ 'ਉਸਤਾਦਾਂ' ਨੂੰ ਵੀ ਨਹੀਂ ਸਨ ਆਉਂਦੇ। ਉਨ੍ਹਾਂ ਨੇ ਹੈਰਾਨ ਹੋ ਕੇ ਇਕ ਦਿਨ ਪਿਤਾ ਮਹਿਤਾ ਕਾਲੂ ਜੀ ਨੂੰ ਕਿਹਾ, 'ਨਾਨਕ ਨੇ ਸਭ ਕੁਝ ਸਿੱਖ ਲਿਆ ਹੈ। ਇਹ ਕੋਈ ਮਮੂਲੀ ਬਾਲਕ ਨਹੀਂ ਹੈ। ਇਸ ਨੂੰ ਅੰਤਰ-ਗਿਆਨ ਹੈ।'

ਅਕਾਲ ਪੁਰਖ ਜੀ ਦਾ 'ਸਤਿਨਾਮ' ਪ੍ਰਚਾਰਨ, ਕੁਰਾਹੇ ਪਈ ਹੋਈ ਲੋਕਾਈ ਨੂੰ ਸੱਚ-ਧਰਮ ਅਤੇ ਨੈਤਿਕਤਾ ਦਾ ਉੱਚਾ-ਸੁੱਚਾ ਰਸਤਾ ਦੱਸਣ ਲਈ, ਆਪ ਜੀ ਨੇ ਧਰਤਿ-ਲੋਕਾਈ ਨੂੰ ਸੋਧਣ ਲਈ ਦੇਸ਼-ਵਿਦੇਸ਼ ਵਿਚ ਚਾਰ ਉਦਾਸੀਆਂ (ਲੰਮੀਆਂ ਯਾਤਰਾਵਾਂ) ਕੀਤੀਆਂ। ਇਨ੍ਹਾਂ ਉਦਾਸੀਆਂ ਦਾ ਸਮਾਂ ੧੫੦੭ ਈ. ਤੋਂ ੧੫੨੧ ਈ. ਤਕ ਲਗਭਗ ਹੈ। ਜੀਵਨ-ਕਾਲ ਦੇ ਅੰਤਲੇ ਸਮੇਂ ਕਰਤਾਰਪੁਰ (ਪਾਕਿਸਤਾਨ) ਵਿਚ ਬੈਠ ਕੇ ਗੁਰਮਤਿ-ਮਾਰਗ ਦੇ ਸੁਨਹਿਰੀ ਮੀਲ-ਪੱਥਰ ਸਥਾਪਤ ਕੀਤੇ ਗਏ। ੧੫੩੯ ਈ. ਵਿਚ ਆਪ ਜੀ ਨੇ ਦੇਹ ਰੂਪੀ ਚੋਲਾ ਤਿਆਗ ਦਿੱਤਾ ਅਤੇ ਅਕਾਲ ਪੁਰਖ ਨਾਲ ਅਭੇਦ ਹੋ ਗਏ। ਆਪ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੧੯ ਰਾਗਾਂ ਅੰਦਰ ਬਾਣੀ ਦੀ ਰਚਨਾ ਕੀਤੀ। ਇਸ ਦੇ ਇਲਾਵਾ 'ਸਲੋਕ ਵਾਰਾਂ ਤੇ ਵਧੀਕ' ਸਿਰਲੇਖ ਹੇਠ ਆਪ

** ਪੰਜਾਬ ਐਗਰੀਕਲਚਰ ਯੂਨੀਵਰਸਿਟੀ, ਖੇਤਰੀ ਖੋਜ ਕੇਂਦਰ, ਗੁਰਦਾਸਪੁਰ-੧੪੩੫੨੧*

ਜੀ ਦੇ ੩੨ ਸ਼ਬਦ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਰਚਨਾ ਦਾ ਸਾਰ ਸੰਖਿਪਤ ਵੇਰਵਾ ਇਸ ਪ੍ਰਕਾਰ ਹੈ। ਕੁੱਲ ਸ਼ਬਦ ੨੦੬, ਅਸਟਪਦੀਆਂ ੧੨੧, ਛੰਤ ੨੫, ਸਲੋਕ ੨੫੬।

ਗੁਰੂ ਜੀ ਨੇ ਤਿੰਨ ਵਾਰਾਂ ਦੀ ਰਚਨਾ ਕੀਤੀ ਰਾਗ ਮਾਝ, ਰਾਗ ਆਸਾ, ਰਾਗ ਮਲਾਰ।

ਵਿਸ਼ੇਸ਼ ਬਾਣੀਆਂ : ਜਪੁਜੀ ਸਾਹਿਬ, ਬਾਰਾਮਾਹ (ਰਾਗ ਤੁਖਾਰੀ), ਪਟੀ, ਅਲਾਹੁਣੀਆਂ, ਸਿਧ ਗੋਸਿਟ ਆਦਿ।

ਜਪੁਜੀ ਸਾਹਿਬ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਰਬ-ਪ੍ਰਥਮ ਬਾਣੀ ਹੈ ਜੋ ਸਿੱਖ ਰਹਿਤ ਮਰਯਾਦਾ ਅਨੁਸਾਰ ਹਰ ਗੁਰਸਿੱਖ ਲਈ ਰੋਜ਼ਾਨਾ ਪੜ੍ਹਨ ਤੇ ਵਿਚਾਰਨ ਦਾ ਵਿਧਾਨ ਹੈ।

**ਸ੍ਰੀ ਗੁਰੂ ਅੰਗਦ ਦੇਵ ਜੀ :** ਦੂਜੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਜਨਮ ਪਿੰਡ ਮੱਤੇ ਦੀ ਸਰਾਂ (ਮੁਕਤਸਰ) ਵਿਖੇ ਮਾਤਾ ਦਇਆ ਕੌਰ ਜੀ ਅਤੇ ਪਿਤਾ ਸ੍ਰੀ ਫੇਰੂ ਮੱਲ ਜੀ ਦੇ ਗ੍ਰਹਿ ਵਿਖੇ ੧੫੦੪ ਈ. ਨੂੰ ਹੋਇਆ। ਸਮੇਂ ਦੇ ਗੇੜ ਨਾਲ ਪਿੰਡ ਮੱਤੇ ਕੀ ਸਰਾਂ ਉੱਜੜ ਗਿਆ ਸੀ ਅਤੇ ਇਕ ਨਾਂਗੇ ਉਦਾਸੀ ਸਾਧੂ ਦੇ ਯਤਨ ਕਰਕੇ, ਇਹ ਪਿੰਡ ਫਿਰ ਅਬਾਦ ਹੋਇਆ ਸੀ, ਜਿਸ ਕਰਕੇ ਇਸ ਪਿੰਡ ਦਾ ਨਾਮ ਅੱਜਕਲ੍ਹ ਨਾਂਗੇ ਦੀ ਸਰਾਂ ਕਰਕੇ ਪ੍ਰਸਿੱਧ ਹੈ। ਇਸੇ ਪ੍ਰਕਾਰ ਹੀ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪਹਿਲਾ ਨਾਮ 'ਭਾਈ ਲਹਿਣਾ ਜੀ' ਸੀ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਗੁਰਗੱਦੀ ਦੀ ਪਦਵੀ ਪ੍ਰਾਪਤ ਕਰਨ ਉਪਰੰਤ, ਉਨ੍ਹਾਂ ਦਾ ਨਾਮ 'ਗੁਰੂ ਅੰਗਦ ਦੇਵ ਜੀ' ਰੱਖਿਆ ਗਿਆ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਅਰੰਭਲੀ ਅਵਸਥਾ ਤੋਂ ਹੀ ਪਰਉਪਕਾਰੀ ਸੰਤ-ਸੁਭਾਅ ਦੇ ਮਾਲਕ ਸਨ ਅਤੇ ਸਦੀਵੀ ਪ੍ਰਭੂ-ਚਰਨਾਂ ਵਿਚ ਸੁਰਤ ਜੋੜੀ ਰੱਖਦੇ ਸਨ। ਆਪ ਜੀ ਦੇ ਪਿਤਾ ਸ੍ਰੀ ਫੇਰੂ ਮੱਲ ਜੀ ਵੈਸ਼ਨੋ ਦੇਵੀ ਦੇ ਭਗਤ ਸਨ। ਆਪ ਜੀ ਵੀ ਪਿਤਾ ਜੀ ਦੇ ਨਾਲ ਹਰ ਸਾਲ, ਦੇਵੀ-ਭਗਤਾਂ ਦੀ ਮੰਡਲੀ ਦੇ ਨਾਲ ਸ਼ਾਮਲ ਹੋ ਕੇ, ਵੈਸ਼ਨੋ ਦੇਵੀ ਦੇ ਦਰਸ਼ਨਾਂ ਲਈ ਜਾਂਦੇ ਹੁੰਦੇ ਸਨ। ੧੫੨੬ ਈ. ਵਿਚ ਜਦੋਂ ਆਪ ਦੀ ਉਮਰ ਹਾਲੇ ੨੨ ਸਾਲਾਂ ਦੀ ਹੀ ਸੀ, ਪਿਤਾ ਜੀ ਅਕਾਲ ਚਲਾਣਾ ਕਰ ਗਏ। ਆਪ ਜੀ ਦਾ ਪਿਤਾ-ਪੁਰਖੀ ਕਿੱਤਾ ਦੁਕਾਨਦਾਰੀ ਸੀ ਤੇ ਘਰ ਦੀ ਆਰਥਿਕ ਹਾਲਤ ਬਹੁਤ ਹੀ ਵਧੀਆ ਸੀ। ਆਪ ਜੀ ਦੀ ਧਰਮ ਪਤਨੀ ਦਾ ਨਾਮ ਮਾਤਾ ਖੀਵੀ ਜੀ ਸੀ ਅਤੇ ਆਪ ਜੀ ਦੇ ਦੋ ਪੁੱਤਰ ਬਾਬਾ ਦਾਤੂ ਜੀ ਅਤੇ ਬਾਬਾ ਦਾਸੂ ਜੀ ਸਨ। ਇਸੇ ਪ੍ਰਕਾਰ ਆਪ ਜੀ ਦੀਆਂ ਦੋ ਧੀਆਂ ਸਨ: ਬੀਬੀ ਅਮਰੋ ਜੀ ਅਤੇ ਬੀਬੀ ਅਨੋਖੀ ਜੀ। ਆਪ ਜੀ ਭਾਵੇਂ ਸਮਾਜ ਭਾਈਚਾਰੇ ਵਿਚ ਚੰਗਾ ਉੱਚਕੋਟੀ ਦਾ ਇੱਜਤਵਾਨ ਸਥਾਨ ਰੱਖਦੇ ਸਨ ਪਰ ਇਸ ਸਭ ਕੁਝ ਦੇ ਬਾਵਜੂਦ, ਆਪ ਜੀ ਦਾ ਮਨ ਅਸ਼ਾਂਤ ਰਹਿੰਦਾ ਸੀ। ਸ਼ਾਇਦ ਇਹ ਕੋਈ ਰੱਬੀ ਧੁਰ ਦਰਗਾਹੀ ਕ੍ਰਿਸ਼ਮਾ ਸੀ, ਆਪਣੇ ਜਨ ਨੂੰ ਆਪਣੇ ਸੰਗ ਮਿਲਾਉਣ ਦਾ। ਅਸਲ ਵਿਚ ਭਾਈ ਲਹਿਣਾ ਜੀ ਸਦੀਵੀ ਸੱਚ

ਦੀ ਭਾਲ ਵਿਚ ਸਨ ਜੋ ਸਦੀਵੀ ਸੱਚ ਹੈ, ਨਿਰਭਉ ਹੈ, ਨਿਰਵੈਰੁ ਹੈ, ਅਡੋਲ ਹੈ, ਨਾ ਜਨਮਦਾ ਹੈ, ਨਾ ਮਰਦਾ ਹੈ, ਨਾ ਹੀ ਉਹ ਕਦੇ ਘਟਦਾ ਹੈ ਤੇ ਨਾ ਹੀ ਵਧਦਾ ਹੈ। ਜਿਸ ਦੀ ਸ਼ਰਨ ਪਏ ਨੂੰ ਸਦੀਵੀ ਸੁਖ ਹੈ। ਸਦੀਵੀ ਅਨੰਦ ਤੇ ਖਿੜਾਓ ਹੈ।

ਪਰਮਾਤਮਾ ਦੇ ਰੰਗ ਨਿਆਰੇ ਹਨ। ਆਪ ਜੀ ਭਾਈ ਜੋਧ ਜੀ ਅਤੇ ਬੀਬੀ ਵਿਰਾਈ ਜੀ ਦੀ ਪ੍ਰੇਰਨਾ ਸਦਕਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੰਗਤ ਅਤੇ ਦਰਸ਼ਨ ਕਰ ਸਕੇ। ੧੫੩੨ ਈ. ਵਿਚ ਜਦੋਂ ਭਾਈ ਲਹਿਣਾ ਜੀ ਆਪਣੇ ਦੇਵੀ ਭਗਤਾਂ ਨਾਲ, ਵੈਸ਼ਨੋ ਦੇਵੀ ਦੀ ਯਾਤਰਾ 'ਤੇ ਜਾ ਰਹੇ ਸਨ ਤਾਂ ਰਸਤੇ ਵਿਚ ਕਰਤਾਰਪੁਰ ਪੜਾਉ ਕੀਤਾ ਅਤੇ ਇਥੇ ਹੀ ਆਪ ਜੀ ਦਾ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਮਿਲਾਪ ਹੋਇਆ। ਆਪ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੰਗਤ, ਬਚਨਾਂ ਅਤੇ ਸ਼ਖ਼ਸੀਅਤ ਤੋਂ ਇੰਨੇ ਪ੍ਰਭਾਵਿਤ ਹੋਏ ਕਿ ਸਦਾ ਲਈ ਗੁਰੂ-ਘਰ ਦੇ ਸੇਵਾਦਾਰ ਬਣ ਗਏ। ਗੁਰੂ-ਹੁਕਮ ਵਿਚ ਰਹਿ ਕੇ ਸ਼ਬਦ, ਸੇਵਾ, ਪਰਉਪਕਾਰ ਦੀ ਏਨੀ ਕਰੜੀ ਕਮਾਈ ਕੀਤੀ ਕਿ ਆਪ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰੂਪ ਹੀ ਬਣ ਗਏ। ਗੁਰੂ ਤੇ ਚੇਲੇ ਵਿਚ ਰਤਾ-ਭਰ ਵੀ ਫ਼ਰਕ ਨਾ ਰਿਹਾ। ੨ ਸਤੰਬਰ ੧੫੩੯ ਈ. ਨੂੰ ਆਪ ਜੀ ਗੁਰਗੱਦੀ ਦੇ ਵਾਰਸ, ਲਹਿਣਾ ਤੋਂ ਸ੍ਰੀ ਗੁਰੂ ਅੰਗਦ ਦੇਵ ਜੀ ਬਣ ਗਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੇ ਕੇਵਲ ੬੩ ਸਲੋਕ ਸ਼ਾਮਲ ਹਨ। ਇਹ ਸਾਰੇ ਸਲੋਕ ਭਾਵਾਂ ਦੀ ਸਪਸ਼ਟਤਾ ਲਈ, ਵਾਰਾਂ ਦੇ ਅੰਤਰਗਤ ਹੀ ਦਰਜ ਹਨ: ਵਾਰ ਮਾਝ (ਮਹਲਾ ਪਹਿਲਾ) ਵਿਚ ੧੨ ਸਲੋਕ, ਵਾਰ ਆਸਾ (ਮਹਲਾ ਪਹਿਲਾ) ਵਿਚ ੧੫ ਸਲੋਕ, ਵਾਰ ਮਲਾਰ (ਮਹਲਾ ਪਹਿਲਾ) ਵਿਚ ੫ ਸਲੋਕ, ਵਾਰ ਸੂਹੀ (ਮਹਲਾ ਤੀਜਾ) ਵਿਚ ੧੧ ਸਲੋਕ, ਵਾਰ ਰਾਮਕਲੀ (ਮਹਲਾ ਤੀਜਾ) ਵਿਚ ੭ ਸਲੋਕ, ਵਾਰ ਮਾਰੂ (ਮਹਲਾ ਤੀਜਾ) ਵਿਚ ੧ ਸਲੋਕ। ਇਸੇ ਪ੍ਰਕਾਰ ਵਾਰ ਸਿਰੀ ਰਾਗ (ਮਹਲਾ ਚੌਥਾ) ਵਿਚ ਦੋ ਸਲੋਕ, ਸੋਰਠਿ ਕੀ ਵਾਰ ਵਿਚ (ਮਹਲਾ ਚੌਥਾ) ੧ ਸਲੋਕ, ਵਾਰ ਸਾਰੰਗ ਕੀ (ਮਹਲਾ ਚੌਥਾ) ਵਿਚ ੯ ਸਲੋਕ ਅੰਕਿਤ ਹਨ।

**ਸ੍ਰੀ ਗੁਰੂ ਅਮਰਦਾਸ ਜੀ :** ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦਾ ਜਨਮ ੧੪੭੯ ਈ. ਨੂੰ ਪਿੰਡ ਬਾਸਰਕੇ (ਜ਼ਿਲ੍ਹਾ ਅੰਮ੍ਰਿਤਸਰ) ਵਿਚ ਮਾਤਾ ਲਛਮੀ ਜੀ (ਉਰਫ਼ ਸੁਲੱਖਣੀ ਜੀ) ਅਤੇ ਪਿਤਾ ਸ੍ਰੀ ਤੇਜ ਭਾਨ ਭੱਲਾ ਜੀ ਦੇ ਗ੍ਰਹਿ ਵਿਖੇ ਹੋਇਆ। ਆਪ ਜੀ ਦੇ ਤਿੰਨ ਭਰਾ ਹੋਰ ਸਨ, ਜੋ ਪਿਤਾ ਜੀ ਨਾਲ ਖੇਤੀਬਾੜੀ ਅਤੇ ਦੁਕਾਨਦਾਰੀ (ਵਪਾਰ) ਆਦਿ ਦੀ ਕਿਰਤ ਕਰਦੇ ਸਨ। ੧੧ ਮਾਘ ਸੰਮਤ ੧੫੫੯ ਅਨੁਸਾਰ ੧੫੦੩ ਈ. ਵਿਚ ਆਪ ਜੀ ਦਾ ਵਿਆਹ ਪਿੰਡ ਸਣਖਤਰੇ ਦੇ ਸ੍ਰੀ ਦੇਵੀ ਚੰਦ ਬਹਿਲ ਦੀ ਬੇਟੀ ਬੀਬੀ ਰਾਮ ਕੌਰ ਜੀ ਨਾਲ ਹੋਇਆ। ਆਪ ਜੀ ਦੇ ਦੋ ਪੁੱਤਰ ਅਤੇ ਦੋ ਪੁੱਤਰੀਆਂ ਸਨ: ਬਾਬਾ ਮੋਹਨ ਜੀ, ਬਾਬਾ ਮੋਹਰੀ ਜੀ, ਬੀਬੀ ਭਾਨੀ ਜੀ ਅਤੇ ਬੀਬੀ ਦਾਨੀ ਜੀ। ਆਪ ਜੀ ਦਾ ਸੁਭਾਅ ਆਰੰਭਕ ਜੀਵਨ ਤੋਂ ਹੀ ਭਗਤੀ ਭਾਵ, ਪਰਉਪਕਾਰੀ,

ਸੇਵਾ ਅਤੇ ਦਇਆ-ਭਾਵਨਾ ਵਾਲਾ ਸੀ।

ਆਪ ਜੀ ਹਰ ਸਾਲ ੧੫੨੧ ਈ. ਤੋਂ ੧੫੪੦ ਈ. ਤਕ ਲਗਭਗ ੨੦ ਸਾਲ ਹਰਿਦੁਆਰ ਆਦਿ ਤੀਰਥਾਂ 'ਤੇ ਯਾਤਰਾ ਲਈ ਜਾਂਦੇ ਰਹੇ। ਜਦੋਂ ਆਪ ਜੀ ੨੧ਵੀਂ ਵਾਰ ੧੫੪੧ ਈ. ਵਿਚ ਗੰਗਾ (ਹਰਿਦੁਆਰ) ਦੀ ਯਾਤਰਾ 'ਤੇ ਗਏ ਤਾਂ ਰਸਤੇ ਵਿਚ, ਇਕ ਬ੍ਰਹਮਚਾਰੀ ਸਾਧੂ ਦੇ ਬਚਨਾਂ ਨਾਲ ਅਜਿਹੀ ਮਨ ਨੂੰ ਠੇਸ ਲੱਗੀ ਕਿ ਪੂਰੇ ਗੁਰੂ ਦੀ ਭਾਲ ਵਿਚ ਲੱਗ ਗਏ। ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬੀਬੀ ਅਮਰੋ ਜੀ, ਉਨ੍ਹਾਂ ਦੇ ਸਕੇ ਭਤੀਜੇ ਨਾਲ ਵਿਆਹੀ ਹੋਈ ਸੀ। ਉਸ ਦੀ ਪ੍ਰੇਰਨਾ ਸਦਕਾ ਆਪ ਜੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੰਗਤ ਵਿਚ ਆਏ ਤੇ ਸਦਾ ਲਈ ਗੁਰੂ-ਘਰ ਦੇ ਹੀ ਹੋ ਗਏ। "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ" (ਪੰਨਾ ੯੧੮) ਅਨੁਸਾਰ ਆਪ ਜੀ ਨੇ ਆਪਾ-ਭਾਵ ਛੱਡ ਕੇ, ਗੁਰੂ-ਹੁਕਮ ਵਿਚ ਇੰਨੀ ਕਰੜੀ ਘਾਲਣਾ ਘਾਲੀ ਕਿ ਸੇਵਕ, ਗੁਰੂ ਦਾ ਰੂਪ ਹੀ ਬਣ ਗਿਆ। 'ਹਰਿ-ਜਨ' ਅਤੇ 'ਹਰਿ' ਵਿਚ ਜ਼ਰਾ ਜਿੰਨਾ ਵੀ ਫ਼ਰਕ ਨਾ ਰਹਿ ਗਿਆ। ਆਪ ਦੀ ਘਾਲਣਾ ਸੰਪੂਰਨ ਹੋਈ, ਜਦੋਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸਰਬ-ਪ੍ਰਕਾਰੀ ਕਸਵੱਟੀ 'ਤੇ ਪਰਖ-ਪਰਖ ਕੇ ਆਪ ਜੀ ਨੂੰ 'ਤਖਤੈ ਲਾਇਕ" ਜਾਣ ਕੇ ਗੁਰਗੱਦੀ ਦੀ ਦਾਤ ਬਖ਼ਸ਼ ਦਿੱਤੀ।... ਤੇ ਆਪਣੀ ਜੋਤ ਸ੍ਰੀ ਗੁਰੂ ਅਮਰਦਾਸ ਜੀ ਵਿਚ ਸਮਾਵੇਸ਼ ਕਰ ਦਿੱਤੀ।

ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੧੭ ਰਾਗਾਂ ਵਿਚ ਅੰਕਿਤ ਹੈ। ਜਿਸ ਵਿਚ ੧੭੧ ਸ਼ਬਦ, ੯੧ ਅਸਟਪਦੀਆਂ, ੨੦ ਛੰਤ, ੪੦੧ ਸਲੋਕ ਅਤੇ ੮੫ ਪਉੜੀਆਂ ਸੰਮਿਲਤ ਹਨ। ਇਸ ਤੋਂ ਇਲਾਵਾ ਵਿਸ਼ੇਸ਼ ਬਾਣੀਆਂ ਦੀ ਸ਼੍ਰੇਣੀ ਵਿਚ ਆਪ ਜੀ ਨੇ ਰਾਗ ਆਸਾ ਵਿਚ ਇਕ ਕਾਫ਼ੀ, ਪੱਟੀ ੧ (੧੮ ਪਉੜੀਆਂ), ਰਾਗ ਵਡਹੰਸ ਵਿਚ ਅਲਾਹੁਣੀਆਂ ੪ ਸ਼ਬਦ, ਰਾਗ ਬਿਲਾਵਲ ਵਿਚ ਵਾਰ ਸਤ (ਸਤਵਾਰਾ), ਦਸ ਦਸ ਬੰਦਾਂ ਦੇ ਦੋ ਸ਼ਬਦ (ਕੁਲ ੨੦ ਸ਼ਬਦ), ਰਾਗ ਰਾਮਕਲੀ ਵਿਚ ਅਨੰਦ ਸਾਹਿਬ ੪੦ ਪਉੜੀਆਂ, ਰਾਗ ਮਾਰੂ ਵਿਚ 'ਸੋਲਹੇ' ੨੪ ਸ਼ਬਦ ਦੀ ਰਚਨਾ ਕੀਤੀ ਹੈ। ਇਸ ਪ੍ਰਕਾਰ ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ ਰਚਨਾ ਵਿਚ ਸਬਦ, ਸਲੋਕ, ਅਸਟਪਦੀਆਂ, ਪਉੜੀਆਂ, ਛੰਤ ਅਤੇ ਵਿਸ਼ੇਸ਼ ਬਾਣੀਆਂ ਦੀ ਕੁੱਲ ਗਿਣਤੀ ੮੭੫ ਹੈ।

**ਸ੍ਰੀ ਗੁਰੂ ਰਾਮਦਾਸ ਜੀ :** ਸ੍ਰੀ ਗੁਰੂ ਰਾਮਦਾਸ ਜੀ ਦਾ ਜਨਮ ੨੪ ਸਤੰਬਰ ਸੰਨ ੧੫੩੪ ਈ. ਨੂੰ ਪਿਤਾ ਸ੍ਰੀ ਹਰਿਦਾਸ ਸੋਢੀ ਅਤੇ ਮਾਤਾ ਦਇਆ ਕੌਰ ਜੀ ਦੇ ਪਵਿੱਤਰ ਗ੍ਰਹਿ ਵਿਖੇ, ਲਾਹੌਰ (ਪਾਕਿਸਤਾਨ) ਦੇ ਚੂਨਾ ਮੰਡੀ ਬਜ਼ਾਰ ਵਿਚ ਹੋਇਆ। ਸਮੇਂ ਦੀ ਪਰੰਪਰਾ ਅਨੁਸਾਰ ਵੱਡੇ ਪੁੱਤਰ ਨੂੰ 'ਜੇਠਾ' ਕਿਹਾ ਜਾਂਦਾ ਸੀ। ਇਸ ਕਰਕੇ ਪ੍ਰਾਰੰਭਕ ਰੂਪ ਵਿਚ ਆਪ ਜੀ 'ਭਾਈ ਜੇਠਾ ਜੀ' ਦੇ ਨਾਮ ਨਾਲ ਜਾਣੇ ਜਾਂਦੇ ਰਹੇ। ਆਪ ਜੀ ਦੇ ਪਿਤਾ ਸ੍ਰੀ ਹਰਿਦਾਸ ਜੀ, ਦੁਕਾਨਦਾਰੀ ਕਰਦੇ ਸਨ ਅਤੇ ਇਕ ਅਕਾਲ ਪੁਰਖ ਦੇ

ਉਪਾਸ਼ਕ ਸਨ। ਅਰਥਾਤ ਆਪ ਜੀ ਦੇਵੀ-ਦੇਵਤਿਆਂ ਨੂੰ ਬਿਲਕੁਲ ਹੀ ਨਹੀਂ ਸਨ ਮੰਨਦੇ। ਸ੍ਰੀ ਗੁਰੂ ਰਾਮਦਾਸ ਜੀ ਦਾ ਇਕ ਭਰਾ ਸ੍ਰੀ ਹਰਿਦਿਆਲ ਜੀ ਅਤੇ ਇਕ ਭੈਣ 'ਰਮਦਾਸੀ ਜੀ' ਸੀ, ਜੋ ਸਭ ਤੋਂ ਛੋਟੀ ਸੀ। ਛੋਟੀ ਉਮਰ ਵਿਚ ਹੀ ਆਪ ਜੀ ਦੇ ਮਾਤਾ ਜੀ ਚੜ੍ਹਾਈ ਕਰ ਗਏ ਅਤੇ ਅਜੇ ਸ੍ਰੀ ਗੁਰੂ ਰਾਮਦਾਸ ਜੀ ਸੱਤ ਸਾਲ ਦੇ ਹੀ ਸਨ ਕਿ ਆਪ ਜੀ ਦੇ ਪਿਤਾ ਜੀ ਵੀ ਰੱਬ ਨੂੰ ਪਿਆਰੇ ਹੋ ਗਏ। ਆਪ ਜੀ ਉੱਤੇ ਅਥਾਹ ਗਰੀਬੀ ਆਣ ਪਈ। ਬਾਸਰਕੇ ਪਿੰਡ (ਅੰਮ੍ਰਿਤਸਰ) ਵਿਚ ਆਪ ਜੀ ਦੇ ਨਾਨਕੇ ਸਨ। ਆਪ ਜੀ ਦੇ ਨਾਨੀ ਜੀ ਇਨ੍ਹਾਂ ਤਿੰਨਾਂ ਭੈਣ-ਭਰਾਵਾਂ (ਅਨਾਥਾਂ) ਨੂੰ ਆਪਣੇ ਕੋਲ ਪਿੰਡ ਬਾਸਰਕੇ ਲੈ ਗਏ। ਇਥੇ ਹੀ ਆਪ ਜੀ ਦਾ ਮਿਲਾਪ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਨਾਲ ਹੋਇਆ। ਸ੍ਰੀ ਗੁਰੂ ਅਮਰਦਾਸ ਜੀ ਨਾਲ ਆਪ ਜੀ, ਸ੍ਰੀ ਗੋਇੰਦਵਾਲ ਸਾਹਿਬ ਆ ਗਏ। ਗੁਰੂ-ਸੰਗਤ ਦੀ ਆਪ ਜੀ ਉੱਤੇ ਅਜਿਹੀ ਰੰਗਤ ਚੜ੍ਹੀ ਕਿ ਆਪ ਜੀ ਨੇ ਸੇਵਾ-ਸਿਮਰਨ ਅਤੇ ਗੁਰੂ-ਹੁਕਮ ਮੰਨਣ ਦੀ ਕਮਾਲ ਹੀ ਕਰ ਦਿੱਤੀ। ਸਰਬ-ਗੁਣ ਸੰਪੰਨ ਅਤੇ ਮੱਥੇ ਦਾ ਤੇਜ ਪ੍ਰਤਾਪ ਵੇਖ ਕੇ, ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਪੁੱਤਰੀ ਬੀਬੀ ਭਾਨੀ ਜੀ ਦਾ, ਸ੍ਰੀ ਗੁਰੂ ਰਾਮਦਾਸ ਜੀ ਨਾਲ ਵਿਆਹ ਕਰ ਦਿੱਤਾ। ਰੱਬੀ ਬਖਸ਼ਿਸ਼ ਨਾਲ ਆਪ ਜੀ ਦੇ ਘਰ ਤਿੰਨ ਪੁੱਤਰ ਬਾਬਾ ਪ੍ਰਿਥੀ ਚੰਦ ਜੀ (੧੫੫੭ ਈ.), ਬਾਬਾ ਮਹਾਂਦੇਵ ਜੀ (੧੫੬੦ ਈ.) ਅਤੇ ਸ੍ਰੀ ਗੁਰੂ ਅਰਜਨ ਦੇਵ ਜੀ (੧੫੬੩ ਈ.) ਵਿਚ ਪੈਦਾ ਹੋਏ। ਸ੍ਰੀ ਗੁਰੂ ਅਮਰਦਾਸ ਜੀ ਦੀ ਦੀਰਘ ਦ੍ਰਿਸ਼ਟੀ, ਤੀਖਣ ਸੂਝ ਨੇ ਜਦੋਂ ਜਾਣਿਆ ਕਿ ਗੁਰੂ ਰਾਮਦਾਸ ਜੀ, 'ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ" ਅਰਥਾਤ ਇਹ ਹੁਣ ਸੰਪੂਰਨ ਸ਼ਖ਼ਸੀਅਤ ਬਣ ਚੁੱਕੇ ਹਨ। ਇਨ੍ਹਾਂ ਵਿਚ ਰਤੀ-ਭਰ ਵੀ ਕਮੀ ਨਹੀਂ ਹੈ ਤਾਂ ਚੰਗੀ ਤਰ੍ਹਾਂ ਘੋਖ-ਪਰਖ ਕੇ, ਸ੍ਰੀ ਗੁਰੂ ਅਮਰਦਾਸ ਜੀ ਨੇ, ਆਪ ਜੀ ਨੂੰ ੧੫੭੪ ਈ. ਵਿਚ ਗੁਰਗੱਦੀ ਦੀ ਦਾਤ ਬਖਸ਼ ਕੇ ਨਿਹਾਲ ਕਰ ਦਿੱਤਾ। ਉਸ ਵੇਲੇ ਸ੍ਰੀ ਗੁਰੂ ਰਾਮਦਾਸ ਜੀ ਦੀ ਉਮਰ ੪੦ ਸਾਲ ਸੀ। ੧੫੭੪ ਈ. ਵਿਚ ਸ੍ਰੀ ਗੁਰੂ ਅਮਰਦਾਸ ਜੀ ਅਕਾਲ ਪੁਰਖ ਦੀ ਜੋਤਿ ਨਾਲ ਜੋਤਿ ਮਿਲਾ ਗਏ। ਸ੍ਰੀ ਗੁਰੂ ਰਾਮਦਾਸ ਜੀ ਦੁਆਰਾ ਰਚੀ ਹੋਈ ਬਾਣੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ, ਨਿਮਨਲਿਖਤ ਅਨੁਸਾਰ ਹੈ: ਸ਼ਬਦ ੨੪੬, ਛੰਤ ੨੮, ਸਲੋਕ ੧੩੫, ਵਣਜਾਰਾ ਇਕ ਸ਼ਬਦ, ਘੋੜੀਆਂ ਦੋ ਸ਼ਬਦ, ਅਸ਼ਟਪਦੀਆਂ ੩੩, ਪਹਰੇ ਇਕ ਸ਼ਬਦ, ਕਰਹਲੇ ੨ ਸ਼ਬਦ, ਸੋਲਹੇ ਦੋ (ਰਾਗ ਮਾਰੂ)। ਇਸ ਦੇ ਇਲਾਵਾ ਲਾਵਾਂ ਇਕ ਸ਼ਬਦ (ਚਾਰ ਬੰਦ) ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੀ ਬਾਣੀ ੩੦ ਰਾਗਾਂ ਵਿਚ ਹੈ।

**ਸ੍ਰੀ ਗੁਰੂ ਅਰਜਨ ਦੇਵ ਜੀ :** ਸ਼ਹੀਦਾਂ ਦੇ ਸਿਰਤਾਜ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜਨਮ ੧੫੬੩ ਈ. ਨੂੰ, ਸ੍ਰੀ ਗੁਰੂ ਰਾਮਦਾਸ ਜੀ ਅਤੇ ਬੀਬੀ ਭਾਨੀ ਜੀ ਦੇ ਗ੍ਰਿਹ ਵਿਖੇ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਹੋਇਆ। ਅਰੰਭਕ ਅਵਸਥਾ ਤੋਂ ਹੀ ਆਪ ਜੀ ਕੋਮਲ ਦਿਲ, ਤੀਖਣ ਸੂਝ ਅਤੇ ਧਾਰਮਿਕ ਬਿਰਤੀਆਂ ਦੇ ਮਾਲਕ ਸਨ।

ਆਪ ਜੀ ਦਾ ਵਿਆਹ ੨੩ ਹਾੜ ਸੰਮਤ ੧੬੩੬ (੧੬੯੩ ਈ.) ਨੂੰ ਪਿੰਡ 'ਮੌ' ਤਹਿਸੀਲ ਫਿਲੌਰ (ਜਲੰਧਰ) ਦੇ ਵਸਨੀਕ ਭਾਈ ਕਿਸ਼ਨ ਚੰਦ ਜੀ ਦੀ ਪੁੱਤਰੀ ਮਾਤਾ ਗੰਗਾ ਜੀ ਨਾਲ ਹੋਇਆ। ਆਪ ਜੀ ਦੇ ਘਰ ੧੯ ਜੂਨ ੧੫੯੫ ਈ. ਨੂੰ ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਜਨਮ ਲਿਆ।

ਆਪ ਜੀ ਦੀ ਧਰਮ ਪ੍ਰਤੀ ਦ੍ਰਿੜ੍ਹਤਾ, ਵਿਸ਼ਵਾਸ, ਨਾਮ-ਸਿਮਰਨ ਵਿਚ ਪ੍ਰਪੱਕਤਾ, ਸਤਿਸੰਗਤ ਲਈ ਪਿਆਰ, ਨਿਮਰਤਾ ਆਦਿ ਸਾਰੇ ਸ਼ੁਭ ਗੁਣ ਵੇਖ ਕੇ, ਸ੍ਰੀ ਗੁਰੂ ਰਾਮਦਾਸ ਜੀ ਨੇ ਆਪ ਜੀ ਨੂੰ ੧ ਸਤੰਬਰ ੧੫੮੧ ਈ. ਨੂੰ ਗੁਰਤਾਗੱਦੀ ਦੀ ਜ਼ਿੰਮੇਵਾਰੀ ਬਖ਼ਸ਼ਿਸ਼ ਕਰ ਦਿੱਤੀ। ਆਪ ਜੀ ਨੇ ਆਪਣੇ ਜੀਵਨ ਕਾਲ ਵਿਚ ਬਹੁਤ ਸਾਰੇ ਨਗਰ ਵਸਾਏ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦਾ ਮਹਾਨ ਕਾਰਜ ਕੀਤਾ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਕੀਤੀ। ਆਪ ਜੀ ਦੀ ਬਾਣੀ ਰਚਨਾ, ਬਾਕੀ ਗੁਰੂ ਸਾਹਿਬਾਨ, ਸੰਤਾਂ, ਭਗਤਾਂ ਆਦਿ ਦੀ ਬਾਣੀ ਨਾਲੋਂ ਮਾਤਰਾ ਅਤੇ ਆਕਾਰ ਵਿਚ ਸਭ ਤੋਂ ਵੱਧ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁੱਲ ੩੦ ਰਾਗਾਂ ਵਿਚ ਹੈ। ਜਿਸ ਦਾ ਵੇਰਵਾ ਇਸ ਪ੍ਰਕਾਰ ਹੈ: ਸ਼ਬਦ ੧੩੪੫, ਅਸ਼ਟਪਦੀਆਂ ੬੨, ਛੰਤ ੬੨੧। ਇਸ ਦੇ ਇਲਾਵਾ ਆਪ ਜੀ ਨੇ ੬ ਵਾਰਾਂ ਦੀ ਰਚਨਾ ਵੀ ਕੀਤੀ। ਜਿਨ੍ਹਾਂ ਵਿਚ ਪਉੜੀਆਂ ਦੀ ਗਿਣਤੀ ਇਸ ਪ੍ਰਕਾਰ ਹੈ। ਰਾਗ ਗਉੜੀ ੨੧ ਪਉੜੀਆਂ, ਰਾਗ ਗੂਜਰੀ ੨੧ ਪਉੜੀਆਂ, ਰਾਗ ਜੈਤਸਰੀ ੨੦ ਪਉੜੀਆਂ, ਰਾਗ ਰਾਮਕਲੀ ੨੨ ਪਉੜੀਆਂ, ਰਾਗ ਮਾਰੂ ੨੩ ਪਉੜੀਆਂ, ਰਾਗ ਬਸੰਤ ਕੀ ਵਾਰ ੩ ਪਉੜੀਆਂ। ਇਨ੍ਹਾਂ ਪਉੜੀਆਂ ਦਾ ਕੁੱਲ ਜੋੜ ੨੧+੨੧+੨੦+੨੨+੨੩+੩=੧੧੦ ਹੈ। ਇਸ ਦੇ ਇਲਾਵਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਗਉੜੀ ਕੀ ਵਾਰ (ਮਹਲਾ ਚੌਥਾ) ਵਿਚ ੫ ਪਉੜੀਆਂ, ਸਾਰੰਗ ਕੀ ਵਾਰ (ਮਹਲਾ ਚੌਥਾ) ਵਿਚ ਅਤੇ ਮਲਾਰ ਕੀ ਵਾਰ (ਮਹਲਾ ਪਹਿਲਾ) ਦੋਵਾਂ ਵਿਚ ਵੀ ੧-੧ ਪਉੜੀ ਹੈ। ਇਸ ਪ੍ਰਕਾਰ ਆਪ ਜੀ ਦੁਆਰਾ ਰਚਿਤ ਪਉੜੀਆਂ ਦੀ ਗਿਣਤੀ ੧੧੦+੭=੧੧੭ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਹੁਤ ਸਾਰੀਆਂ ਵਿਸ਼ੇਸ਼ ਬਾਣੀਆਂ ਦੀ ਵੀ ਰਚਨਾ ਕੀਤੀ। ਉਦਾਹਰਣ ਵਜੋਂ: ਸ੍ਰੀ ਰਾਗ ਵਿਚ ਪਹਰੇ ਇਕ ਸ਼ਬਦ, ਰਾਗ ਮਾਝ ੧੪ ਪਉੜੀਆਂ ਬਾਰਹਮਾਹ, ਰਾਗ ਗਉੜੀ ਵਿਚ ਬਾਵਨ ਅਖਰੀ ੫੭ ਸਲੋਕ ਤੇ ੫੫ ਪਉੜੀਆਂ, ਸੁਖਮਨੀ ਸਾਹਿਬ ੨੪ ਸਲੋਕ ਤੇ ੨੪ ਅਸ਼ਟਪਦੀਆਂ, ਰਾਗ ਆਸਾ ਵਿਚ ਬਿਰਹੜੇ ੪ ਸ਼ਬਦ, ਰਾਗ ਸੂਹੀ ਵਿਚ ਗੁਣਵੰਤੀ ੧ ਸ਼ਬਦ ਆਦਿ ਤੋਂ ਇਲਾਵਾ ਆਪ ਜੀ ਨੇ ਫੁਨਹੇ, ਚਉਬੋਲੇ, ਗਾਥਾ ਆਦਿ ਕਾਵਿ-ਰੂਪਾਂ ਦੀ ਵੀ ਰਚਨਾ ਕੀਤੀ ਹੈ। ਕੁਲ ਸਲੋਕ ਜੋ ਵਾਰਾਂ ਨਾਲ ਹਨ ਦੀ ਗਿਣਤੀ ੨੫੫ ਹੈ। ਵਾਰਾਂ ਤੇ ਵਧੀਕ ਆਪ ਜੀ ਦੇ ੨੨ ਸਲੋਕ ਹਨ। ਭਗਤ ਕਬੀਰ ਜੀ ਅਤੇ ਭਗਤ ਫਰੀਦ ਜੀ ਦੇ ਸਲੋਕਾਂ ਵਿਚ ਵੀ ਆਪ ਜੀ ਦੇ ੧੩ ਸਲੋਕ ਅੰਕਿਤ ਹਨ। ਇਸ ਪ੍ਰਕਾਰ ਆਪ ਜੀ ਦੁਆਰਾ ਰਚਿਤ ਸਲੋਕਾਂ ਦੀ ਕੁਲ ਗਿਣਤੀ ੨੫੫+੨੨+੧੩=੨੯੦ ਹੈ। ■

# ਭਗਤ ਤ੍ਰਿਲੋਚਨ ਜੀ ਦੀ ਵਿਚਾਰਧਾਰਾ

*-ਸ. ਗੁਰਦੀਪ ਸਿੰਘ**

ਭਗਤ ਤ੍ਰਿਲੋਚਨ ਜੀ ਭਗਤ ਨਾਮਦੇਵ ਜੀ ਦੇ ਸਮਕਾਲੀ ਸਾਥੀ ਤੇ ਸਹਿਯੋਗੀ ਸਨ। ਭਗਤ ਰਵਿਦਾਸ ਜੀ ਨੇ ਹੋਰਨਾਂ ਭਗਤਾਂ ਵਾਂਗ ਭਗਤ ਤ੍ਰਿਲੋਚਨ ਜੀ ਨੂੰ ਪਰਮ ਪਦ ਉੱਤੇ ਪੁੱਜੇ ਹੋਏ ਮਹਾਂਪੁਰਖਾਂ ਵਿਚ ਗਿਣਿਆ ਹੈ:

*ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥*
*ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥* *(ਪੰਨਾ ੧੧੦੬)*

ਭਗਤ ਤ੍ਰਿਲੋਚਨ ਜੀ ਦਾ ਜਨਮ ੧੩੨੪ ਈਸਵੀ ਮੁਤਾਬਕ ਸੰਮਤ ੧੨੬੭ ਵਿਚ ਪਿੰਡ ਬਾਰਸੀ, ਜ਼ਿਲ੍ਹਾ ਸ਼ੋਲਾਪੁਰ ਵਿਚ ਹੋਇਆ। ਆਪ ਵੈਸ਼ ਜਾਤੀ ਵਿੱਚੋਂ ਸਨ। ਕਈ ਵਿਦਵਾਨਾਂ ਨੇ ਆਪ ਨੂੰ ਬ੍ਰਾਹਮਣ ਵੀ ਲਿਖਿਆ ਹੈ। ਆਪ ਜੀ ਬਾਬਤ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਇਉਂ ਵਰਣਨ ਮਿਲਦਾ ਹੈ:

*ਦਰਸਨੁ ਦੇਖਣ ਨਾਮਦੇਵ ਭਲਕੇ ਉਠਿ ਤ੍ਰਿਲੋਚਨੁ ਆਵੈ।*
*ਭਗਤਿ ਕਰਨਿ ਮਿਲਿ ਦੁਇ ਜਣੇ ਨਾਮਦੇਉ ਹਰਿ ਚਲਿਤੁ ਸੁਣਾਵੈ।*
*ਮੇਰੀ ਭੀ ਕਰਿ ਬੇਨਤੀ ਦਰਸਨੁ ਦੇਖਾਂ ਜੇ ਤਿਸੁ ਭਾਵੈ।*
*ਠਾਕੁਰ ਜੀ ਨੋ ਪੁਛਿਓਸੁ ਦਰਸਨ ਕਿਵੈ ਤ੍ਰਿਲੋਚਨੁ ਪਾਵੈ।*
*ਹਸਿ ਕੇ ਠਾਕੁਰ ਬੋਲਿਆ ਨਾਮਦੇਉ ਨੋ ਕਹਿ ਸਮਝਾਵੈ।*
*ਹਥਿ ਨ ਆਵੈ ਭੇਟੁ ਸੋ ਤੁਸਿ ਤ੍ਰਿਲੋਚਨ ਮੈ ਲਾਵੈ।*
*ਹਉ ਅਧੀਨੁ ਹਾਂ ਭਗਤ ਦੇ ਪਹੁੰਚਿ ਨ ਹੰਘਾਂ ਭਗਤੀ ਦਾਵੈ।*
*ਹੋਇ ਵਿਚੋਲਾ ਆਣਿ ਮਿਲਾਵੈ॥*

*(ਵਾਰ ੧੦:੧੨)*

ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਭਗਤ ਤ੍ਰਿਲੋਚਨ ਜੀ ਨੇ ਠਾਕੁਰ ਦੇ ਮਿਲਾਪ ਲਈ ਭਗਤ ਨਾਮਦੇਵ ਜੀ ਪਾਸ ਬੇਨਤੀ ਕੀਤੀ। ਭਗਤ ਨਾਮਦੇਵ ਜੀ ਦੀ ਸਿਫਾਰਸ਼ 'ਤੇ ਠਾਕੁਰ ਜੀ ਨੇ ਕਿਹਾ ਮੈਂ ਪ੍ਰੇਮਾ ਭਗਤੀ ਦੇ ਵਸ ਹਾਂ। ਅਹੰਕਾਰ ਨਾਲ ਮੈਨੂੰ ਕੋਈ ਪ੍ਰਾਪਤ ਨਹੀਂ ਕਰ ਸਕਦਾ। ਮੈਨੂੰ ਤਾਂ ਨਿਮਰਤਾ ਰਾਹੀਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਅਨੁਸਾਰ ਭਗਤ ਤ੍ਰਿਲੋਚਨ ਜੀ ਨੂੰ ਗੁਰੂ ਕੇ ਮੇਲ ਕਰਕੇ ਸਿਧੀ ਪ੍ਰਾਪਤ ਹੋਈ:

**# ੩੦੨, ਕਿਦਵਾਈ ਨਗਰ, ਲੁਧਿਆਣਾ। ਮੋ: ੯੮੮੮੧-੨੬੬੯੦*

*ਤ੍ਰਿਲੋਚਨ ਗੁਰ ਮਿਲਿ ਭਈ ਸਿਧਿ॥* *(ਪੰਨਾ ੧੧੯੨)*

ਸੰਸਾਰ ਵਿਚ ਦੋ ਪ੍ਰਕਾਰ ਦੇ ਮਤ ਹਨ ਇਕ ਉਹ ਹਨ, ਜਿਨ੍ਹਾਂ ਦਾ ਵਿਸ਼ਵਾਸ ਹੈ ਕਿ ਕੀਤੇ ਹੋਏ ਕਰਮ ਮਿਟ ਨਹੀਂ ਸਕਦੇ ਅਤੇ ਕਰਮਾਂ ਦਾ ਫਲ ਭੋਗਣਾ ਹੀ ਪੈਂਦਾ ਹੈ। ਦੂਸਰੇ ਮਤ ਯਹੂਦੀ, ਈਸਾਈ ਤੇ ਮੁਸਲਮਾਨ ਆਦਿ ਹਨ, ਜਿਨ੍ਹਾਂ ਦਾ ਭਰੋਸਾ ਹੈ ਕਿ ਕਿਸੇ ਖਾਸ ਪੈਗ਼ੰਬਰ ਤੇ ਈਮਾਨ ਲਿਆਈਐ ਤਾਂ ਰੱਬ ਬਖਸ਼ ਦਿੰਦਾ ਹੈ। ਕਈ ਮਤਾਂ ਨੇ ਬਖਸ਼ਿਸ਼ ਦੇ ਭਰੋਸੇ ਦੂਸਰੇ ਨੂੰ ਕਾਫਰ ਆਖਿਆ ਹੈ। ਗੁਰਮਤਿ ਨੇ ਚੰਗੇ ਕਰਮ ਕਰਨ ਦੀ ਪ੍ਰੇਰਨਾ ਦਿੱਤੀ ਹੈ ਤੇ ਨਾਲ ਹੀ ਅਕਾਲ ਪੁਰਖ ਦੀ ਬਖਸ਼ਿਸ਼ ’ਤੇ ਭਰੋਸਾ ਕਰਨਾ ਵੀ ਦੱਸਿਆ ਹੈ। ਭਗਤ ਤ੍ਰਿਲੋਚਨ ਜੀ ਇਸੇ ਵਿਚਾਰ ਨੂੰ ਮੁਖ ਰੱਖ ਕੇ ਕਹਿੰਦੇ ਹਨ:

*ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ*
*ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ॥* *(ਪੰਨਾ ੬੯੫)*

ਇਸ ਸ਼ਬਦ ਰਾਹੀਂ ਭਗਤ ਜੀ ਦਿਖਾਵੇ ਦਾ ਖੰਡਨ ਕਰਦੇ ਹਨ ਤੇ ਕੁਝ ਕਮਾਈ ਕਰਨ ਦਾ ਉਪਦੇਸ਼ ਦਿੰਦੇ ਹਨ। ਆਪ ਜੀ ਦਾ ਕਥਨ ਹੈ ਕਿ ਜੇ ਪਰਮਾਤਮਾ ਦਾ ਨਾਮ ਜਪ ਕੇ ਕੁਝ ਕਮਾਈ ਨਹੀਂ ਕੀਤੀ ਤਾਂ ਅੱਗੇ ਜਾ ਕੇ ਸ਼ਰਮਸਾਰ ਹੋਣਾ ਪਵੇਗਾ ਭਾਵ ਪੂਰਬਲੇ ਕਰਮ ਨਹੀਂ ਮਿਟਦੇ ਇਸੇ ਲਈ ਮੈਂ ਰਾਮ-ਨਾਮ ਜਪਦਾ ਹਾਂ।

ਆਪ ਨੇ ਦੋ ਸ਼ਬਦ ਗੂਜਰੀ ਰਾਗ ਵਿਚ ਉਚਾਰਨ ਕੀਤੇ ਹਨ। ਪਹਿਲਾਂ ਸ਼ਬਦ ਹੈ:

*ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ॥*
*ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ ਕਾਹੇ ਭਇਆ ਸੰਨਿਆਸੀ॥*
*(ਪੰਨਾ ੫੨੫)*

ਇਸ ਸ਼ਬਦ ਵਿਚ ਆਪ ਜੀ ਨੇ ਉਨ੍ਹਾਂ ਲੋਕਾਂ ਦਾ ਪਾਜ ਉਘਾੜਿਆ ਹੈ, ਜੋ ਕੇਵਲ ਬਾਹਰਲੇ ਭੇਖ ਨੂੰ ਹੀ ਸਭ ਕੁਝ ਸਮਝਦੇ ਹਨ। ਜਿਨ੍ਹਾਂ ਦਾ ਮਨ ਤਾਂ ਮਲੀਨ ਹੈ ਪਰ ਸਰੀਰ ਉੱਤੇ ਸਾਧੂਆਂ ਵਾਲਾ ਬਾਣਾ ਧਾਰਨ ਕਰ ਰੱਖਿਆ ਹੈ। ਐਸੇ ਲੋਕ ਆਪਣੇ ਅੰਦਰ ਪਰਮਾਤਮਾ ਨੂੰ ਨਹੀਂ ਵੇਖਦੇ ਤੇ ਉਸ ਦੀ ਬਾਹਰ ਭਾਲ ਕਰਦੇ ਹਨ। ਆਪ ਨੇ ਹਠ ਯੋਗ ਨਾਲ ਕੀਤੇ ਯਤਨਾਂ ਨੂੰ ਪਾਣੀ ਰਿੜਕਣ ਤੁਲ ਕਿਹਾ ਹੈ। ਭਾਵੇਂ ਇਹ ਸ਼ਬਦ ਕਿਸੇ ਭੇਖਧਾਰੀ ਜੈ ਚੰਦ ਨੂੰ ਸੰਬੋਧਨ ਕੀਤਾ ਹੈ ਪਰ ਅਸਲ ਵਿਚ ਇਹ ਉਨ੍ਹਾਂ ਸਭ ਵਾਸਤੇ ਹੈ ਜੋ ਕੇਵਲ ਬਾਹਰਲੇ ਵਿਖਾਵੇ ਨੂੰ ਹੀ ਮੁਕਤੀ ਦਾ ਸਾਧਨ ਸਮਝਦੇ ਸਨ।

ਭਗਤ ਜੀ ਨੇ ਵਾਸ਼ਨਾ-ਰਹਿਤ ਪ੍ਰਭੂ ਨੂੰ ਹਰ ਵੇਲੇ ਯਾਦ ਕਰਨ ਦਾ ਉਪਦੇਸ਼ ਦਿੱਤਾ। ਉਸ ਪ੍ਰਭੂ ਨੂੰ ਜਿਸ ਇਹ ਚੌਰਾਸੀ ਲੱਖ ਜੂਨਾਂ ਵਾਲੀ ਸ੍ਰਿਸ਼ਟੀ ਪੈਦਾ ਕੀਤੀ ਹੈ:

*ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ॥*
*ਲਖ ਚਉਰਾਸੀਹ ਜਿਨ੍ਹਿ ਉਪਾਈ ਸੋ ਸਿਮਰਹੁ ਨਿਰਬਾਣੀ॥* *(ਪੰਨਾ ੫੨੬)*

ਭਗਤ ਤ੍ਰਿਲੋਚਨ ਜੀ ਨੇ ਸਿਰੀ ਰਾਗੁ ਵਿਚ ਇਕ ਸ਼ਬਦ ਉਚਾਰਿਆ ਹੈ:

*ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ॥*
*(ਪੰਨਾ ੯੨)*

ਇਸ ਸ਼ਬਦ ਵਿਚ ਭਗਤ ਜੀ ਨੇ ਦੱਸਿਆ ਹੈ ਕਿ ਜੀਵ ਮੋਹ-ਮਾਇਆ ਵਿਚ ਨਕਾ-ਨਕ ਫਸਿਆ ਹੋਣ ਕਰਕੇ ਮੌਤ ਨੂੰ ਭੁਲਾਈ ਬੈਠਾ ਹੈ, ਉਸ ਨੂੰ ਨਾ ਮੌਤ ਚੇਤੇ ਹੈ ਅਤੇ ਨਾ ਹੀ ਪਰਮਾਤਮਾ। ਉਹ ਮਾਇਕ-ਪਦਾਰਥਾਂ ਦੇ ਸੁਆਦ ਵਿਚ ਐਸਾ ਗ਼ਲਤਾਨ ਹੋਇਆ ਹੈ ਕਿ ਉਹ ਸਮਝਦਾ ਹੈ ਕਿ ਉਸ ਨੇ ਕਦੇ ਮਰਨਾ ਹੀ ਨਹੀਂ। ਪਰ ਅਸਲੀਅਤ ਇਹ ਹੈ ਕਿ ਇਹ ਜਗਤ ਇਕ ਦਿਨ ਛੱਡਣਾ ਹੀ ਪੈਣਾ ਹੈ।

ਆਪ ਨੇ ਮੌਤ ਦੇ ਡਰ ਤੋਂ ਮਨੁੱਖ ਨੂੰ ਭੈ-ਭੀਤ ਨਹੀਂ ਕੀਤਾ, ਸਗੋਂ ਉਨ੍ਹਾਂ ਵਿਰਲੇ ਭਲੇ ਪੁਰਸ਼ਾਂ ਦਾ ਪ੍ਰਮਾਣ ਦੇ ਕੇ ਸੁਝਾਅ ਦਿੱਤਾ ਹੈ ਕਿ ਆਪਣੇ ਅੰਤ ਸਮੇਂ ਨੂੰ ਚੇਤੇ ਰੱਖਣਾ ਚਾਹੀਦਾ ਹੈ ਤੇ ਪਰਮਾਤਮਾ ਦੀ ਮਿਲਾਪ ਦੀ ਤਾਂਘ ਚਿੱਤ ਵਿਚ ਰਖਦਿਆਂ ਉਸ ਅੱਗੇ ਅਰਦਾਸ ਕਰਨੀ ਚਾਹੀਦੀ ਹੈ:

*ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ ਪੇਖੀਅਲੇ ਧਰਮਰਾਓ॥*
*ਤਹ ਕਰ ਦਲ ਕਰਨਿ ਮਹਾਬਲੀ ਤਿਨ ਆਗਲੜੈ ਮੈ ਰਹਣੁ ਨ ਜਾਇ॥*
*(ਪੰਨਾ ੯੨)*

ਹੁਣ ਮੇਰੇ ਮਨ ਵਿਚ ਇਹ ਗੱਲ ਪ੍ਰਤੱਖ ਹੋ ਗਈ ਹੈ ਕਿ ਮਾਇਆ ਦੇ ਚੱਕਰ ਵਿਚ ਫਸੇ ਰਿਹਾਂ ਵੀ ਧਰਮਰਾਜ ਦਾ ਮੂੰਹ ਵੇਖਣਾ ਹੀ ਪਵੇਗਾ। ਉਥੇ ਤਾਂ ਵੱਡੇ-ਵੱਡੇ ਬਲਵਾਨਾਂ ਨੂੰ ਵੀ ਜਮਦੂਤ ਹੱਥਾਂ ਨਾਲ ਦਲ ਦਿੰਦੇ ਹਨ। ਮੈਂ ਉਨ੍ਹਾਂ ਅੱਗੇ ਕੀ ਹੀਲ-ਹੁੱਜਤ ਕਰ ਸਕਾਂਗਾ। ਪਰ ਅੰਤ ਤਸੱਲੀ ਨਾਲ ਆਖਦੇ ਹਨ ਕਿ ਜਦੋਂ ਕੋਈ ਮਹਾਂਪੁਰਖ ਮੈਨੂੰ ਸਿੱਖਿਆ ਦਿੰਦਾ ਹੈ ਤਾਂ ਪਰਮਾਤਮਾ ਮੈਨੂੰ ਸਰਬ-ਵਿਆਪਕ ਜਾਪਣ ਲੱਗ ਪੈਂਦਾ ਹੈ:

*ਜੇ ਕੋ ਮੂੰ ਉਪਦੇਸੁ ਕਰਤੁ ਹੈ ਤਾ ਵਣਿ ਤ੍ਰਿਣਿ ਰਤੜਾ ਨਾਰਾਇਣਾ॥*
*ਐ ਜੀ ਤੂੰ ਆਪੇ ਸਭ ਕਿਛੁ ਜਾਣਦਾ ਬਦਤਿ ਤ੍ਰਿਲੋਚਨੁ ਰਾਮਈਆ॥*
*(ਪੰਨਾ ੯੨)*

ਰਾਗ ਗੂਜਰੀ ਵਿਚ ਆਪ ਦਾ ਦੂਸਰਾ ਸ਼ਬਦ 'ਅੰਤਿ ਕਾਲਿ ਜੋ ਲਛਮੀ ਸਿਮਰੈ' ਤੁਕ ਨਾਲ ਸ਼ੁਰੂ ਹੁੰਦਾ ਹੈ। ਭਗਤ ਤ੍ਰਿਲੋਚਨ ਜੀ ਇਸ ਸ਼ਬਦ ਰਾਹੀਂ ਸਿਖਿਆ ਦੇ ਰਹੇ ਹਨ, ਵੱਖ-ਵੱਖ ਜੂਨਾਂ ਵਿਚ ਪੈਣ ਬਾਰੇ ਜੋ ਵਿਚਾਰ ਹਿੰਦੂ ਜਨਤਾ ਵਿਚ ਪ੍ਰਚਲਤ ਸਨ; ਉਨ੍ਹਾਂ ਦਾ ਹਵਾਲਾ ਦੇ ਕੇ ਉਹ ਸਮਝਾ ਰਹੇ ਹਨ ਕਿ ਸਾਰੀ ਉਮਰ ਧਨ, ਇਸਤਰੀ, ਪੁੱਤਰ ਤੇ ਮਹਿਲ ਮਾੜੀਆਂ ਦੇ ਧੰਦਿਆਂ ਵਿਚ ਇਤਨਾ

ਖੱਚਿਤ ਨਾ ਰਹੋ ਕਿ ਮਰਨ ਵੇਲੇ ਵੀ ਸੁਰਤਿ ਇਨ੍ਹਾਂ ਵਿਚ ਹੀ ਟਿਕੀ ਰਹੇ। ਸਗੋਂ ਉਪਦੇਸ਼ ਦਿੰਦੇ ਹਨ:

*ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ॥* *(ਪੰਨਾ 526)*

ਤਾਂ ਕਿ ਅੰਤ ਸਮੇਂ ਮੋਹ-ਮਾਇਆ ਵਿਚ ਸੁਰਤਿ ਭਟਕਣ ਦੀ ਥਾਂ ਮਨ ਪ੍ਰਭੂ ਚਰਨਾਂ ਵਿਚ ਜੁੜੇ। ਭਗਤ ਜੀ ਨੇ ਮੁਕਤੀ ਦਾ ਸਾਧਨ ਦੱਸਦਿਆਂ ਕਿਹਾ ਹੈ:

*ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ॥* *(ਪੰਨਾ 526)*

ਜੋ ਮਨੁੱਖ ਮਰਨ ਵੇਲੇ ਧਨ-ਪਦਾਰਥ ਚੇਤੇ ਕਰਦਾ ਹੈ ਤੇ ਇਸੇ ਸੋਚ ਵਿਚ ਹੀ ਮਰ ਜਾਂਦਾ ਹੈ ਉਹ ਮੁੜ-ਮੁੜ ਸੱਪ ਦੀ ਜੂਨੇ ਪੈਂਦਾ ਹੈ। ਜੋ ਮਨੁੱਖ ਮਰਨ ਸਮੇਂ (ਆਪਣੀ) ਇਸਤਰੀ ਨੂੰ ਹੀ ਯਾਦ ਕਰਦਾ ਹੈ ਤੇ ਇਸੇ ਯਾਦ ਵਿਚ ਪ੍ਰਾਣ ਤਿਆਗ ਦਿੰਦਾ ਹੈ, ਉਹ ਮੁੜ-ਮੁੜ ਵੇਸਵਾ ਦਾ ਜਨਮ ਲੈਂਦਾ ਹੈ। ਜੋ ਮਨੁੱਖ ਅੰਤ ਵੇਲੇ (ਆਪਣੇ) ਪੁੱਤਰਾਂ ਨੂੰ ਹੀ ਯਾਦ ਕਰਦਾ ਹੈ ਤੇ ਪੁੱਤਰਾਂ ਨੂੰ ਯਾਦ ਕਰਦਾ-ਕਰਦਾ ਹੀ ਮਰ ਜਾਂਦਾ ਹੈ, ਉਹ ਸੂਰ ਦੀ ਜੂਨੇ ਮੁੜ-ਮੁੜ ਜੰਮਦਾ ਹੈ। ਜੋ ਮਨੁੱਖ ਅਖੀਰ ਵੇਲੇ (ਆਪਣੇ) ਘਰ ਮਹਿਲ-ਮਾੜੀਆਂ ਦੇ ਹਾਉਕੇ ਲੈਂਦਾ ਹੈ ਤੇ ਇਨ੍ਹਾਂ ਹਾਉਕਿਆਂ ਵਿਚ ਸਰੀਰ ਛੱਡ ਜਾਂਦਾ ਹੈ, ਉਹ ਮੁੜ-ਮੁੜ ਪ੍ਰੇਤ ਬਣਦਾ ਹੈ। ਜੋ ਮਨੁੱਖ ਅੰਤ ਸਮੇਂ ਪਰਮਾਤਮਾ ਨੂੰ ਯਾਦ ਕਰਦਾ ਹੈ ਤੇ ਇਸ ਯਾਦ ਵਿਚ ਟਿਕਿਆ ਹੋਇਆ ਹੀ ਚੋਲਾ ਤਿਆਗਦਾ ਹੈ, ਉਹ ਮਨੁੱਖ (ਧਨ, ਇਸਤਰੀ, ਪੁੱਤਰ ਤੇ ਘਰ ਆਦਿਕ ਦੇ ਮੋਹ ਤੋਂ) ਅਜਾਦ ਹੋ ਜਾਂਦਾ ਹੈ, ਉਸ ਦੇ ਹਿਰਦੇ ਵਿਚ ਪਰਮਾਤਮਾ ਆਪ ਆ ਵੱਸਦਾ ਹੈ:

*ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਸਰਪ ਜੋਨਿ ਵਲਿ ਵਲਿ ਅਉਤਰੈ॥੧॥*
*ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ॥ ਰਹਾਉ॥*
*ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਬੇਸਵਾ ਜੋਨਿ ਵਲਿ ਵਲਿ ਅਉਤਰੈ॥੨॥*
*ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਸੂਕਰ ਜੋਨਿ ਵਲਿ ਵਲਿ ਅਉਤਰੈ॥੩॥*
*ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਪ੍ਰੇਤ ਜੋਨਿ ਵਲਿ ਵਲਿ ਅਉਤਰੈ॥੪॥*
*ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ॥*

*(ਪੰਨਾ 526)*

'ਅੰਤਿ ਕਾਲਿ ਜੋ ਲਛਮੀ ਸਿਮਰੈ' ਇਕ ਅਜਿਹੀ ਸਮੁੱਚੀ ਮਾਨਸਿਕ ਅਵਸਥਾ ਹੈ, ਜੋ ਬੰਦੇ ਦੀ ਸਮੁੱਚੀ ਜੀਵਨ ਸ਼ੈਲੀ ਵਿੱਚੋਂ ਪੈਦਾ ਹੁੰਦੀ ਹੈ। ਬੰਦਾ ਮਰਨ

ਸਮੇਂ ਉਸੇ ਕਿਸਮ ਦੀ ਚੀਜ਼ ਵੱਲ ਧਿਆਨ ਕਰਦਾ ਹੈ ਜੋ ਉਸ ਦੇ ਵਿਅਕਤੀਗਤ ਮਨੋਵਿਗਿਆਨ ਦੇ ਅਨੁਰੂਪ ਹੁੰਦੀ ਹੈ। ਮਰਨ ਦੇ ਪਲ ਬੰਦੇ ਦੀਆਂ ਸਾਰੀਆਂ ਇੰਦਰੀਆਂ ਨਿਢਾਲ ਹੋ ਗਈਆਂ ਹੁੰਦੀਆਂ ਹਨ। ਉਸ ਦੀ ਚੇਤਨਾ ਵੀ ਸਾਥ ਛੱਡ ਗਈ ਹੁੰਦੀ ਹੈ। ਉਸ ਦੀ ਤ੍ਰਿਸ਼ਨਾ ਅਜੇ ਗਈ ਨਹੀਂ ਹੁੰਦੀ।

ਜੇ 'ਐਸੀ ਚਿੰਤਾ ਮਹਿ ਜੇ ਮਰੈ' ਇਨ੍ਹਾਂ ਤੁਕਾਂ ਵਿਚ ਅੱਖਰ 'ਜੇ' ਬਹੁਤ ਮਹੱਤਵਪੂਰਨ ਹੈ ਇਹ ਨਹੀਂ ਕਿ ਬੰਦਾ ਆਪਣੇ ਮਾੜੇ ਕਰਮਾਂ ਦੇ ਕੌੜੇ ਫਲਾਂ ਤੋਂ ਹਮੇਸ਼ਾਂ ਬਰੀ ਹੋ ਜਾਂਦਾ ਹੈ। ਸਿਰਫ਼ ਕੌੜੇ ਫਲ ਮੁਲਤਵੀ ਹੋ ਜਾਂਦੇ ਹਨ, ਮਾੜੇ ਕਰਮ ਹਾਲ ਦੀ ਘੜੀ ਆਪਣਾ ਅਸਰ ਗਵਾ ਬੈਠਦੇ ਹਨ। ਹਰ ਇਕ ਨੇ ਆਪਣੀ ਇੱਛਾ ਦੇ ਅਨੁਸਾਰ ਜੋ ਅਨੇਕਾਂ ਰੂਪਾਂ ਵਿਚ ਪ੍ਰਗਟ ਹੁੰਦੀ ਰਹਿੰਦੀ ਹੈ ਹੀ ਜਨਮ ਲੈਣੇ ਹੁੰਦੇ ਹਨ, ਉਦੋਂ ਤਕ ਜਦ ਤਕ ਉਹ ਆਪਣੇ ਕਰਮਾਂ ਦਾ ਫਲ ਨਹੀਂ ਭੋਗ ਲੈਂਦਾ। ਇਸ ਸ਼ਬਦ ਵਿਚ ਇਨਸਾਨ ਦੀ ਅੰਤਿਮ ਇੱਛਾ ਦੀ ਗੱਲ ਕੀਤੀ ਗਈ ਹੈ। ਇਹ ਵੀ ਦੱਸਿਆ ਗਿਆ ਹੈ ਕਿ ਬੰਦਾ ਕਿਵੇਂ ਇਕ ਜੂਨ ਤੋਂ ਦੂਜੀ ਜੂਨ ਵਿਚ ਪ੍ਰਵੇਸ਼ ਕਰਦਾ ਹੈ। ਬੰਦੇ ਨੇ ਭਵਸਾਗਰ ਤੋਂ ਕਿਵੇਂ ਬਾਹਰ ਨਿਕਲਣਾ ਹੈ, ਇਸ ਬਾਰੇ ਵੀ ਸੋਝੀ ਦਿੱਤੀ ਗਈ ਹੈ।

ਗ਼ਫ਼ਲਤ ਵਿਚ ਪਏ ਮਨੁੱਖ ਦੀ ਤ੍ਰਿਸ਼ਨਾ ਮਾਲੂਆ ਵੇਲ ਵਾਂਗ ਵਧਦੀ ਹੈ, ਉਹ ਜੰਗਲ ਵਿਚ ਭਟਕਣ ਵਾਲੇ ਫਲ ਦੇ ਇਛੁਕ ਬਾਂਦਰ ਵਾਂਗ ਇਕ ਜਨਮ ਤੋਂ ਦੂਜੇ ਜਨਮ ਤਕ ਭਟਕਦਾ ਫਿਰਦਾ ਹੈ। ਸਾਰੰਸ਼ ਇਹ ਹੈ ਕਿ ਮਨੁੱਖ ਤ੍ਰਿਸ਼ਨਾ ਦਾ ਸਤਾਇਆ ਹੋਇਆ ਹੀ ਚੌਰਾਸੀ ਦੇ ਗੇੜ ਵਿਚ ਪਿਆ ਰਹਿੰਦਾ ਹੈ:

ਆਪ ਜੀ ਦਾ ਚੌਥਾ ਸ਼ਬਦ ਜੋ ਕਿ:

*ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥*
*ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥* (ਪੰਨਾ ੬੯੫)

ਵਾਲੀ ਤੁਕ ਨਾਲ ਅਰੰਭ ਹੁੰਦਾ ਹੈ। ਇਸ ਸ਼ਬਦ ਰਾਹੀਂ ਭਗਤ ਜੀ ਉਪਦੇਸ਼ ਦਿੰਦੇ ਹਨ ਕਿ ਹੇ ਮੂਰਖ ਜਿੰਦੇ! ਤੂੰ ਪਰਮਾਤਮਾ ਨੂੰ ਕਿਉਂ ਦੋਸ਼ ਦਿੰਦੀ ਹੈਂ? ਪਾਪ-ਪੁੰਨ ਤੇਰਾ ਆਪਣਾ ਕੀਤਾ ਹੋਇਆ ਕੰਮ ਹੈ। (ਜਿਸ ਦੇ ਕਾਰਨ ਦੁੱਖ ਸੁਖ ਸਹਾਰਨਾ ਪੈਂਦਾ ਹੈ) ਪਿਛਲਾ ਕੀਤਾ ਕੋਈ ਭੀ ਕਰਮ ਮਿਟਦਾ ਨਹੀਂ ਹੈ। ਤਾਹੀਏਂ ਤਾਂ ਮੈਂ ਪਰਮਾਤਮਾ ਦਾ ਨਾਮ ਸਿਮਰਦਾ ਹਾਂ। ਮੈਂ ਪਰਮਾਤਮਾ ਦੀ ਓਟ ਹੀ ਲੈਂਦਾ ਹਾਂ ਤੇ ਆਪਣੇ ਕੀਤੇ ਕਿਸੇ ਕਰਮ ਕਰਕੇ ਆਏ ਦੁੱਖ ਤੋਂ ਪ੍ਰਭੂ ਨੂੰ ਦੋਸ਼ ਨਹੀਂ ਦਿੰਦਾ।

ਭਗਤ ਜੀ ਦੀ ਵਿਚਾਰਧਾਰਾ ਗੁਰਮਤਿ ਦੇ ਅਨੁਕੂਲ ਹੈ। ਆਪ ਨੇ ਪਿਛਲੇ ਕੀਤੇ ਬੰਧਨਾਂ ਤੋਂ ਖਲਾਸੀ ਦਾ ਹੱਲ ਪਰਮਾਤਮਾ ਦਾ ਨਾਮ ਜਪਣ ਵਿਚ ਹੀ ਦੱਸਿਆ ਹੈ।

■

# ਕੀ ਪੰਜ ਦਰਿਆਵਾਂ ਦੇ ਵਾਰਸ ਮਾਰਥੂਲ ਦੇ ਸ਼ਾਹ ਹੋਣਗੇ?

*-ਪ੍ਰੋ. ਅਨੁਪ੍ਰੀਤ ਸਿੰਘ ਚਨਾਰਥਲ**

ਗੁਰਬਾਣੀ ਵਿਚ ਕੁਦਰਤ ਨੂੰ ਅਨੰਤ ਮੰਨਦੇ ਹੋਇਆਂ ਉਸ ਨੂੰ ਪ੍ਰਭੂ ਦੁਆਰਾ ਸਿਰਜਿਤ ਅਤੇ ਅਨੁਸ਼ਾਸਤ ਮੰਨਿਆ ਗਿਆ ਹੈ। ਅਕਾਲ ਪੁਰਖ ਕੁਦਰਤ ਦੀ ਰਚਨਾ ਕਰਕੇ ਆਪ ਉਸ ਵਿਚ ਵਸਿਆ ਹੋਇਆ ਹੈ:

*ਆਪੇ ਕੁਦਰਤਿ ਸਾਜਿ ਕੈ ਆਪੇ ਕਰੇ ਬੀਚਾਰੁ॥* *(ਪੰਨਾ ੧੪੩)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਆਸਾ ਕੀ ਵਾਰ' ਵਿਚ ਕੁਦਰਤ ਨੂੰ ਸੱਚਾ-ਸੁੱਚਾ ਕਿਹਾ ਹੈ:

*ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ॥* *(ਪੰਨਾ ੪੬੩)*

ਸਮਕਾਲੀ ਪੰਜਾਬ ਦਾ ਵਾਤਾਵਰਨ ਬਹੁਤ ਹੀ ਕਠਿਨ ਦੌਰ ਵਿੱਚੋਂ ਗੁਜ਼ਰ ਰਿਹਾ ਹੈ। ਇਸ ਦਾ ਸਭ ਤੋਂ ਵੱਡਾ ਕਾਰਨ ਹੈ ਕਿ ਅਸੀਂ ਸਮੁੱਚੀ ਲੋਕਾਈ ਦਾ ਮਾਰਗ ਦਰਸ਼ਨ ਕਰਨ ਵਾਲੀ ਗੁਰਬਾਣੀ ਦੇ ਸੰਦੇਸ਼ਾਂ ਦਾ ਪਾਲਣ ਪੂਰੀ ਤਰ੍ਹਾਂ ਨਹੀਂ ਕਰ ਰਹੇ। ਦੂਜੇ ਕਾਰਨਾਂ ਵਿੱਚੋਂ ਸਭ ਤੋਂ ਅਹਿਮ ਹੈ ਕਿ ਪੰਜਾਬੀਆਂ ਨੇ ਹਰੀ ਕ੍ਰਾਂਤੀ ਦੇ ਨਕਾਬ ਹੇਠ ਧਰਤੀ ਮਾਤਾ ਨਾਲ ਘੋਰ ਅਨਿਆਂ ਕੀਤਾ ਹੈ। ਪੰਜਾਬ ਪੰਜ-ਦਰਿਆਵਾਂ ਕਾਰਨ ਵਿਸ਼ਵ-ਭਰ ਵਿਚ ਵਿਸ਼ੇਸ਼ ਸਥਾਨ ਰੱਖਦਾ ਹੈ। ਪਰ ਬਹੁਤ ਹੀ ਅਫਸੋਸ ਦੀ ਗੱਲ ਹੈ ਕਿ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦੇ ਵਾਰਸ ਪੇਂਡੂ ਸਮਾਜ ਨੇ ਇਕ ਹੋਰ ਅਥਵਾ ਛੇਵਾਂ ਦਰਿਆ ਇਸ ਸੋਨਾ ਉਗਲਦੀ ਧਰਤੀ ਉੱਪਰ ਵਗਾ ਛੱਡਿਆ ਹੈ। ਇਹ ਛੇਵਾਂ ਦਰਿਆ ਹੈ-ਜ਼ਹਿਰਾਂ ਦਾ। ਜਿਸ ਨੇ ਸਾਡੀ ਰੁੱਖਾਂ, ਦਰਖ਼ਤਾਂ, ਫੁੱਲਾਂ, ਫਲਾਂ ਤੇ ਹੋਰ ਕੁਦਰਤੀ ਬਨਸਪਤੀ ਨਾਲ ਸੱਜੀ ਹਰੀ-ਭਰੀ ਫੁਲਕਾਰੀ ਰੂਪੀ ਧਰਤੀ ਨੂੰ ਆਪਣੇ ਜ਼ਹਿਰ ਨਾਲ ਪਰੁੰਨ ਛੱਡਿਆ ਹੈ। ਸਮਕਾਲੀ ਪੰਜਾਬ ਦੀ ਹਵਾ ਜ਼ਹਿਰੀਲੀ, ਪਾਣੀ ਜ਼ਹਿਰੀਲਾ, ਮਿੱਟੀ ਜ਼ਹਿਰੀਲੀ ਹੋਰ ਤਾਂ ਹੋਰ ਲੋਕਾਂ ਦੀਆਂ ਰਗਾਂ ਵਿਚ ਵਹਿਣ ਵਾਲਾ ਲਹੂ ਵੀ ਜ਼ਹਿਰੀਲਾ ਹੋ ਚੁੱਕਾ ਹੈ। ਹੁਣ ਇਹ ਲਤੀਫਾ ਸੱਚ ਹੋਣ ਵਿਚ ਦੇਰੀ ਨਹੀਂ ਲੱਗੇਗੀ ਕਿ ਫਲਾਣੇ ਬੰਦੇ ਨੂੰ ਸੱਪ ਨੇ ਡੰਗਿਆ ਅਤੇ ਸੱਪ ਮਰ ਗਿਆ।

ਅਕਾਲ ਪੁਰਖ ਵੱਲੋਂ ਬਖਸ਼ਿਆ ਅਨੇਕਾਂ ਸ਼ਕਤੀਆਂ ਦਾ ਸੋਮਾ ਵਾਤਾਵਰਨ ਸ਼ੁੱਧ ਹਵਾ, ਨਿਰਮਲ ਪਾਣੀ, ਸੁਨਹਿਰੀ ਕਿਰਨਾਂ, ਸ਼ੀਤਲ ਚਾਂਦਨੀ ਅਤੇ ਨਾ ਜਾਣੇ ਹੋਰ ਕਿੰਨੇ ਕੁ ਮਾਖਿਓਂ ਮਿੱਠੇ ਪਹਿਲੂਆਂ ਦਾ ਸੁਮੇਲ ਹੈ ਜੋ ਨਾ ਕੇਵਲ ਮਨੁੱਖ ਦੀ ਹੋਂਦ ਬਣਾਈ ਰੱਖਣ ਲਈ ਸਹਾਇਕ ਹੁੰਦਾ ਹੈ, ਸਗੋਂ ਉਹ ਸਾਰੀਆਂ ਮਾਨਸਿਕ ਅਤੇ ਆਤਮਿਕ ਸ਼ਕਤੀਆਂ ਵੀ ਜੁਟਾਉਂਦਾ ਹੈ ਜੋ ਉਸ ਨੂੰ 'ਸ੍ਰੇਸ਼ਟ ਮਨੁੱਖ' ਬਣਾਉਣ ਵਿਚ ਆਧਾਰ ਬਣਦੀਆਂ ਹਨ।

** ਮੁਖੀ, ਜੌਗਰਫੀ ਵਿਭਾਗ, ਮਾਤਾ ਗੁਜਰੀ ਕਾਲਜ, ਫਤਿਹਗੜ੍ਹ ਸਾਹਿਬ।*

ਲੇਕਿਨ ਪੈਸਾ ਕਮਾਉਣ ਦੀ ਅੰਨ੍ਹੀ ਦੌੜ ਨੇ ਹਰੇ-ਭਰੇ ਵਾਤਾਵਰਣ ਦੀ ਸ਼ੁੱਧਤਾ ਨੂੰ ਨਿਗਲ ਲਿਆ ਹੈ।

ਜਿੱਥੇ ਪਿਛਲੇ ਕੁਝ ਸਾਲਾਂ ਤੋਂ ਖੇਤੀਬਾੜੀ ਉਤਪਾਦਨ ਵਿਚ ਖੜੋਤ ਦੀ ਸਥਿਤੀ ਬਣੀ ਹੋਈ ਸੀ, ਉਥੇ ਇਸ ਨਾਲ ਕਣਕ ਦੇ ਘੱਟ ਉਤਪਾਦਨ ਨੇ ਸਾਨੂੰ ਸੋਚਣ ਲਈ ਮਜਬੂਰ ਕਰ ਦਿੱਤਾ ਹੈ ਕਿ ਪੰਜਾਬ ਦੀ ੭੦% ਅਬਾਦੀ ਜੋ ਸਿੱਧੇ ਜਾਂ ਅਸਿੱਧੇ ਰੂਪ ਵਿਚ ਖੇਤੀਬਾੜੀ ਉੱਪਰ ਨਿਰਭਰ ਕਰਦੀ ਹੈ, ਉਸ ਦਾ ਭਵਿੱਖ ਕੀ ਹੋਵੇਗਾ? ਕੀ ਸਾਨੂੰ ਇਹ ਸੋਚਣ-ਵਿਚਾਰਨ ਦੀ ਲੋੜ ਨਹੀਂ ਕਿ ਅਸੀਂ ਵਿਸਮਾਦ ਤਕ ਪਹੁੰਚਦੇ-ਪਹੁੰਚਦੇ ਸੰਤਾਪ ਤਕ ਕਿਉਂ ਅਤੇ ਕਿਵੇਂ ਅੱਪੜ ਗਏ ਹਾਂ?

ਸਮਕਾਲੀ ਪੰਜਾਬ ਦੀ ਆਰਥਿਕ, ਸਮਾਜਿਕ ਅਤੇ ਰਾਜਨੀਤਿਕ ਸਥਿਤੀ ਦਾ ਵਿਸ਼ਲੇਸ਼ਣ ਕਰਨ ਉਪਰੰਤ ਬੁੱਧੀਜੀਵੀ ਵਰਗ ਇਸ ਵਿਚ ਦੋ ਰਾਇ ਨਹੀਂ ਰੱਖਦਾ ਕਿ ਹਰੀ ਕ੍ਰਾਂਤੀ ਤੋਂ ਮਗਰੋਂ ਪੰਜਾਬ ਦੇ ਕੁਝ ਲੋਕ ਜ਼ਰੂਰ ਅਮੀਰ ਹੋ ਗਏ ਹਨ ਪਰ ਦੂਜੇ ਹੱਥ ਧਰਤੀ ਦਾ ਵਾਤਾਵਰਨ ਬਹੁਤ ਗਰੀਬ ਹੋ ਚੁੱਕਾ ਹੈ। ਤੀਜੇ ਸੰਸਾਰ ਦੇ ਮੁਲਕਾਂ ਵਿਚ ਵਿਗਿਆਨ ਨੇ ਭੁੱਖਮਰੀ ਦੇ ਸ਼ਿਕਾਰ ਕਰੋੜਾਂ ਲੋਕਾਂ ਦੇ ਢਿੱਡ ਭਰੇ ਹਨ। ਪਰ ਇਹ ਵੀ ਸ਼ੀਸ਼ੇ ਵਾਂਗ ਸਾਫ ਹੈ ਕਿ ਅੱਜ ਵਿਗਿਆਨ ਦੀ ਪਹੁੰਚ ਵਿਕਾਸਮੁਖੀ ਤਾਂ ਜ਼ਰੂਰ ਹੈ ਪਰ ਸਾਇੰਸ ਦਾ ਮਾਨਵਵਾਦੀ ਦ੍ਰਿਸ਼ਟੀਕੋਣ ਲਗਾਤਾਰ ਧੁੰਧਲਾ ਪੈਂਦਾ ਜਾ ਰਿਹਾ ਹੈ; ਜੋ ਸਮੁੱਚੀ ਲੋਕਾਈ ਦੇ ਰਾਖੇ ਵਾਤਾਵਰਨ ਨੂੰ ਵਿਨਾਸ਼ ਦੇ ਕੰਢੇ ਉੱਪਰ ਲੈ ਆਇਆ ਹੈ। ਪਦਾਰਥਕ ਉੱਨਤੀ ਨੇ ਵਾਤਾਵਰਨ ਪ੍ਰਦੂਸ਼ਨ ਨੂੰ ਜਨਮ ਦਿੱਤਾ ਅਤੇ ਵਾਤਾਵਰਨ ਦੇ ਪ੍ਰਦੂਸ਼ਨ ਨੇ ਮਾਨਸਿਕ ਪ੍ਰਦੂਸ਼ਨ ਨੂੰ ਜਨਮ ਦਿੱਤਾ। ਮਨੁੱਖੀ ਮਾਨਸਿਕਤਾ ਇਸ ਕਦਰ ਗਿਰ ਚੁੱਕੀ ਹੈ ਕਿ ਮਨੁੱਖ ਦਾ ਹੁਣ ਕੁਦਰਤ ਨਾਲ ਮਾਂ ਵਾਲਾ ਰਿਸ਼ਤਾ ਲਗਭਗ ਖ਼ਤਮ ਹੋ ਚੁੱਕਾ ਹੈ ਅਤੇ ਹੁਣ ਦਾ ਅਖੌਤੀ ਮਹਾਂਮਾਨਵ ਆਪਣੇ ਆਪ ਨੂੰ ਕੁਦਰਤ ਦਾ ਸਵਾਮੀ ਅਖਵਾਉਂਦਾ ਹੋਇਆ ਸਾਂਸਕ੍ਰਿਤਕ ਵਾਤਾਵਰਨ ਵਿਚ ਰਹਿਣਾ ਪਸੰਦ ਕਰਦਾ ਹੈ। ਅੱਜ ਦੇ ਪੜ੍ਹੇ-ਲਿਖੇ ਅਨਪੜ੍ਹ ਮਨੁੱਖ ਨੂੰ ਇਹ ਸਮਝਣ ਵਿਚ ਬਹੁਤ ਦੇਰ ਲੱਗੀ ਹੈ ਕਿ ਕੁਦਰਤੀ ਵਾਤਾਵਰਨ ਕੰਪਿਊਟਰ ਵਾਂਗ ਹੁਕਮ ਨਹੀਂ ਮੰਨਦਾ। ਸਗੋਂ ਕੁਦਰਤੀ ਵਰਤਾਰੇ ਅੱਜ ਵੀ ਸਮਝ ਤੋਂ ਬਾਹਰ ਹਨ ਜਾਂ ਕਹਿ ਲਈਏ ਕੁਦਰਤ ਅਨੁਕੂਲ ਜੀਵਨ-ਜਾਚ ਦੇ ਸਿਧਾਂਤ ਸ਼ਤਰੰਜ ਦੀ ਖੇਡ ਨਾਲੋਂ ਵੀ ਅਸੰਖ ਗੁਣਾਂ ਗੁੰਝਲਦਾਰ ਅਤੇ ਰਹੱਸਮਈ ਹਨ। ਅਕਾਲ ਪੁਰਖ ਦੁਆਰਾ ਸਾਜੀ ਕੁਦਰਤ ਬਹੁਤ ਹੀ ਅਨੁਸ਼ਾਸਨ-ਪਸੰਦ ਹੈ ਅਤੇ ਅਜੋਕਾ ਮਨੁੱਖ ਅਨੁਸ਼ਾਸਨ ਤੋਂ ਕੋਹਾਂ ਦੂਰ। ਸ਼ਾਇਦ ਇਹੀ ਕਾਰਨ ਹੈ ਕਿ ਅੱਜ ਦੇ ਰੋਬੋਟ ਰੂਪੀ ਮਨੁੱਖ ਦੇ ਜੀਵਨ ਵਿਚ ਸੰਤੁਸ਼ਟੀ ਘੱਟ ਅਤੇ ਭਟਕਣਾ ਜ਼ਿਆਦਾ ਹੈ। ਮਾਨਵ ਸੰਸਾਧਨ ਚਾਹੇ ਗਿਣਤੀ ਵਿਚ ਵਧਦਾ ਜਾ ਰਿਹਾ ਹੈ ਪਰ ਉਸ ਦੀ ਗੁਣਵੱਤਾ ਲਗਾਤਾਰ ਬੌਣੀ ਹੁੰਦੀ ਜਾ ਰਹੀ ਹੈ। ਉਸ ਦੀ ਮਾਨਸਿਕਤਾ ਉਪਰ ਛਾਈ ਅਮੀਰ ਬਣਨ ਦੀ ਲਾਲਸਾ ਕਾਰਨ ਉਸ ਦੁਆਰਾ ਕੁਦਰਤ ਦੇ ਨਿਯਮਾਂ ਦੀ ਉਲੰਘਣਾ ਕਰਨ ਕਰਕੇ ਧਰਤੀ ਦੀ ਪਵਿੱਤਰਤਾ

ਅਤੇ ਪਾਕੀਜ਼ਗੀ ਦਿਨ-ਬ-ਦਿਨ ਖ਼ਤਮ ਹੋ ਰਹੀ ਹੈ।

ਨਤੀਜੇ ਵਜੋਂ ਮਨੁੱਖ ਨੂੰ ਦੁੱਖਾਂ, ਤਕਲੀਫਾਂ ਤੇ ਰੋਗਾਂ (ਸਰੀਰਕ ਅਤੇ ਮਾਨਸਿਕ ਦੋਵੇਂ) ਦੀ ਸਜ਼ਾ ਨਸੀਬ ਹੋਈ ਹੈ। ਸਮਾਜ ਵਿਚਲੇ ਲੋਕਾਂ ਅੰਦਰ ਦੈਵੀ ਤੱਤਾਂ ਦੇ ਮੁਕਾਬਲੇ ਰਾਖਸ਼ੀ ਤੱਤ ਵਧੇਰੇ ਪ੍ਰਬਲ ਹੋ ਰਹੇ ਹਨ। ਜਿਸ ਕਾਰਨ ਅਸੰਤੋਸ਼ ਦੀ ਭਾਵਨਾ ਬਹੁਤ ਵਧ ਗਈ ਹੈ। ਅਜੋਕੇ ਅਲਟਰਾਸਾਇੰਟੀਫਿਕ ਯੁੱਗ ਵਿਚ ਭੂਗੋਲਿਕ ਦੂਰੀਆਂ ਤਾਂ ਘੱਟ ਰਹੀਆਂ ਹਨ ਪਰ ਬੇਰੁਖ਼ੀ ਅਤੇ ਸੁਆਰਥ ਸਭ ਹੱਦਾਂ ਪਾਰ ਕਰ ਗਏ ਹਨ। ਅੱਜ ਅਸੀਂ ਨਿੱਜਵਾਦੀ ਪ੍ਰਵਿਰਤੀ ਕਰਕੇ ਹਰੇਕ ਵਿਚਾਰ ਨੂੰ ਵਿਗਿਆਨ ਦੀ ਕਸਵੱਟੀ ਉੱਪਰ ਪਰਖਣਾ ਚਾਹੁੰਦੇ ਹਾਂ। ਖ਼ੁਦਗਰਜ਼ੀ ਦੀ ਐਨਕ ਲਾ ਕੇ ਦੇਖਿਆਂ ਇਹ ਗੱਲ ਸਮਝ ਨਹੀਂ ਆਉਂਦੀ ਕਿ ਮਨੁੱਖੀ ਰਿਸ਼ਤਿਆਂ ਵਿਚਲਾ ਪ੍ਰਦੂਸ਼ਨ ਅਤੇ ਭੌਤਿਕ ਪ੍ਰਦੂਸ਼ਨ ਨਿਚੋੜ ਵਿਚ ਇੱਕੋ ਹੀ ਹਨ।

ਮਨੁੱਖੀ ਸਭਿਅਤਾ ਦੇ ਆਗਾਜ਼ ਤੋਂ ਲੈ ਕੇ ਹੀ ਕੁਦਰਤੀ ਨਿਰਮਾਣ ਕਾਰਜਾਂ ਲਈ ਪਲੇਟਫਾਰਮ ਪ੍ਰਦਾਨ ਕਰਦੀ ਰਹੀ ਹੈ। ਪਰ ਉਦਯੋਗਿਕ ਕ੍ਰਾਂਤੀ ਬਾਅਦ ਸੰਸਾਰ ਦੇ ਬਾਸ਼ਿੰਦਿਆਂ ਲਈ ਇਹ ਤ੍ਰਾਸਦੀ ਹੀ ਸਿੱਧ ਹੋਈ ਹੈ ਕਿ ਨਿਰਮਾਣ ਖੇਤਰ ਵਿਚ ਜਿੱਥੇ ਸਭ ਤੋਂ ਵੱਧ ਮਨੁੱਖੀ ਸ਼ੋਸ਼ਣ ਹੁੰਦਾ ਹੈ, ਉਥੇ ਵਾਤਾਵਰਨ ਵੀ ਸਭ ਤੋਂ ਵੱਧ ਪਲੀਤ ਹੁੰਦਾ ਹੈ। ਮਾਰੂ ਬਿਮਾਰੀਆਂ ਦਾ ਸ਼ਿਕਾਰ ਹੋਣਾ, ਕੁਦਰਤੀ ਸੋਮਿਆਂ ਦਾ ਉਜਾੜਾ, ਜ਼ਹਿਰੀਲੇ ਰਸਾਇਣਾਂ ਅਤੇ ਦਵਾਈਆਂ ਕਰਕੇ ਹਵਾ, ਪਾਣੀ ਅਤੇ ਵਾਤਾਵਰਨ ਦਾ ਗੰਧਲੇ ਹੋਣਾ, ਕੁਦਰਤੀ ਜੀਵ-ਜੰਤੂਆਂ ਦਾ ਅਲੋਪ ਹੋਣਾ ਆਦਿ ਸਭ ਪੰਜਾਬ ਦੇ ਖ਼ਤਰਨਾਕ ਭਵਿੱਖ ਦੀ ਨਿਸ਼ਾਨਦੇਹੀ ਕਰਦੇ ਹਨ।

*ਬਲਿਹਾਰੀ ਕੁਦਰਤਿ ਵਸਿਆ॥*
*ਤੇਰਾ ਅੰਤੁ ਨ ਜਾਈ ਲਖਿਆ॥* *(ਪੰਨਾ ੪੬੯)*

ਮਹਾਂਵਾਕ ਅਨੁਸਾਰ ਉਹ ਸਰਬ-ਸ਼ਕਤੀਮਾਨ ਅਕਾਲ ਪੁਰਖ ਜਿਸ ਨੇ ਇਹ ਪ੍ਰਿਥਵੀ ਸਾਜੀ ਹੈ, ਕੁਦਰਤ ਦੇ ਵਿਚ ਵਿਦਮਾਨ ਹੈ। ਪਰ ਆਪਣੇ ਗੰਧਲੇ ਅਤੇ ਡਰਾਉਣੇ ਭਵਿੱਖ ਤੋਂ ਬੇਖ਼ਬਰ ਅਤੇ ਬੇਮੁਖ ਇਨਸਾਨ ਚੰਦ ਛਿੱਲੜਾਂ ਦੀ ਖ਼ਾਤਰ ਉਸ ਰੂਹਾਨੀਅਤ ਦਾ ਨਿਵਾਸ ਹੀ ਖ਼ਤਮ ਕਰਨ ਉੱਪਰ ਤੁਲਿਆ ਹੋਇਆ ਹੈ। ਲਾਲਚੀ ਮਨੁੱਖ ਨਾ ਵਾਤਾਵਰਨ ਵਿਚ ਸੰਤੁਸ਼ਟ ਹੈ ਅਤੇ ਭਵਿੱਖ ਲਈ ਵੀ ਕੰਢੇ ਬੀਜ ਰਿਹਾ ਹੈ। ਆਪਣੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਜਵਾਬਦੇਹ ਹੈ ਅਤੇ ਨਿਰਸੰਦੇਹ ਉਸ ਦਾ ਇਹ ਪਾਪ ਆਉਣ ਵਾਲੇ ਸਮੇਂ ਵਿਚ ਬਹੁਤ ਭਾਰੂ ਪਵੇਗਾ।

ਮਾਇਆਮੁਖੀ ਮਨੁੱਖ ਨੂੰ ਵਿਸ਼ਲੇਸ਼ਤ ਕਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਲਿਖਦੇ ਹਨ- 'ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥ ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ॥' (ਪੰਨਾ ੪੧੭) ਉਪਰੋਕਤ ਮਹਾਂਵਾਕ ਦੇ ਪ੍ਰਸੰਗ ਵਿਚ ਵਿਚਾਰੀਏ ਤਾਂ ਅਜੋਕਾ ਮਨੁੱਖ ਜੋ ਦਿਨ-ਰਾਤ ਪੈਸੇ ਕਮਾਉਣ ਦੀ ਅੰਨ੍ਹੀ ਦੌੜ ਵਿਚ ਲੱਗਾ

ਹੋਇਆ ਹੈ ਆਪਣੇ ਸਭਿਆਚਾਰ, ਵਾਤਾਵਰਨ ਅਤੇ ਨੈਤਿਕ ਕਦਰਾਂ-ਕੀਮਤਾਂ ਨੂੰ ਛਿੱਕੇ ਟੰਗ ਕੇ ਸੁਖ ਦੀ ਲਾਲਸਾ ਵਿਚ ਪਾਪਾਂ ਦਾ ਭਾਗੀਦਾਰ ਬਣ ਚੁੱਕਾ ਹੈ।

ਜੇਕਰ ਪੰਜਾਬ ਦੇ ਸ਼ਹਿਰੀ ਜੀਵਨ ਦੀ ਗੱਲ ਕਰੀਏ ਤਾਂ ਤਸਵੀਰ ਬੜੀ ਭੱਦੀ ਕਹੀ ਜਾ ਸਕਦੀ ਹੈ। ਦਰਜਾ ਇਕ ਅਤੇ ਦਰਜਾ ਦੋ ਸ਼ਹਿਰਾਂ ਦੀ ਹਾਲਤ ਤਰਸਯੋਗ ਹੈ। ਲੁਧਿਆਣਾ, ਮੰਡੀ ਗੋਬਿੰਦਗੜ੍ਹ ਅਤੇ ਬਟਾਲਾ ਆਦਿ ਸ਼ਹਿਰ ਨਰਕਾਂ ਤੋਂ ਬਦਤਰ ਹਨ। ਪੰਜਾਬ ਦੇ ਬਾਕੀ ਸ਼ਹਿਰ ਵੀ ਗੰਦੀਆਂ ਬਸਤੀਆਂ ਵਿਚ ਤੇਜ਼ੀ ਨਾਲ ਦਾਖਲ ਹੋ ਰਹੇ ਹਨ। ਸਦੀਆਂ ਤੋਂ ਹੀ ਭੌਂ ਪ੍ਰਾਪਤੀ ਲਈ ਭੁੱਖੜ ਪ੍ਰਵਿਰਤੀ ਕਾਰਨ ਹੀ ਅਜੋਕਾ ਮਨੁੱਖ ਚੰਨ ਉਪਰਲੀ ਜ਼ਮੀਨ ਹੜੱਪਣ ਲਈ ਤਤਪਰ ਹੈ। ਮਨੁੱਖ ਦੀ ਚੰਨ ਅਤੇ ਹੋਰ ਗ੍ਰਹਿਆਂ ਵੱਲ ਦੀ ਉਡਾਰੀ ਨੇ ਉਸ ਦੇ ਧਰਤੀ ਤੋਂ ਪੈਰ ਚੁੱਕ ਦਿੱਤੇ ਹਨ ਜਦੋਂ ਕਿ ਲੋੜ ਧਰਤੀ ਨਾਲ ਮੁੜ ਜੁੜਨ ਦੀ ਹੈ।

ਜਿਤਨੇ ਵੀ ਵਿਦੇਸ਼ੀ ਹਮਲਾਵਰ ਪੰਜਾਬ ਆਏ ਉਹ ਸਭ ਪੰਜਾਬ ਦੇ ਹਰੇ-ਭਰੇ ਵਾਤਾਵਰਨ ਅਤੇ ਸ਼ਰਬਤ ਤੋਂ ਮਿੱਠੇ ਪਾਣੀਆਂ ਦੇ ਕਾਇਲ ਹੋਣ ਤੋਂ ਬਿਨਾਂ ਨਾ ਰਹਿ ਸਕੇ। ਇਹ ਜੱਗ ਜ਼ਾਹਿਰ ਹੈ ਕਿ ਜਿਸ ਪ੍ਰਕਾਰ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਵਿਲੱਖਣ ਹੈ, ਉਸੇ ਪ੍ਰਕਾਰ ਸਾਡੇ ਕੁਦਰਤੀ ਸੋਮੇ (ਖਾਸ ਕਰ ਜਲ-ਸੋਮੇ ਅਤੇ ਮਿੱਟੀ) ਆਮ ਨਾ ਹੁੰਦੇ ਹੋਏ ਵਿਸ਼ੇਸ਼ ਅਤੇ ਵਿਲੱਖਣਤਾ ਦੇ ਧਾਰਨੀ ਹਨ।

ਕੁਦਰਤੀ ਨਿਆਮਤਾਂ ਨਾਲ ਓਤਪੋਤ ਪੰਜਾਬੀਆਂ ਦੇ ਸਿਰੜ, ਮਿਹਨਤ, ਲਿਆਕਤ, ਇਮਾਨਦਾਰੀ, ਜੋਸ਼, ਨਿਮਰਤਾ, ਨੈਤਿਕਤਾ, ਸੁਹਿਰਦਤਾ, ਸਹਿਨਸ਼ੀਲਤਾ ਅਤੇ ਪਾਕੀਜ਼ਗੀ ਅੱਗੇ ਪੂਰਾ ਵਿਸ਼ਵ ਝੁਕਿਆ ਹੈ। ਜੀਵਨ-ਸੇਧਾਂ ਲੈਂਦਾ ਰਿਹਾ ਹੈ। ਕਿਉਂਕਿ ਉਸ ਸਮੇਂ ਪੰਜਾਬੀ ਵੀ ਦਰਿਆਵਾਂ ਤੇ ਰੁੱਖਾਂ ਵਾਂਗ ਨਿਰਮਲ ਤੇ ਸਰੀਰਕ ਪੱਖੋਂ ਹਰੇ-ਭਰੇ ਸਨ। ਸ਼ਹਿਰੀਕਰਨ, ਉਦਯੋਗੀਕਰਨ, ਸਭਿਆਚਾਰ ਦੇ ਭੂ-ਮੰਡਲੀਕਰਨ ਕਰਕੇ ਧਰਤੀ ਦੇ ਪੁੱਤ ਪੰਜਾਬੀਆਂ ਨੇ ਧਰਤੀ ਤੋਂ ਪੈਰ ਚੁੱਕ ਕੇ ਹੋਰ ਦੇਸ਼ਾਂ ਦੀ ਰੀਸੇ ਖੇਤੀ ਦੇ ਆਧੁਨਿਕੀਕਰਨ ਵਿਚ ਉੱਚੀ ਛਲਾਂਗ ਲਗਾਈ। ਸਹਿਜ-ਸੁਭਾਇ ਚੱਲ ਰਹੀ ਕੁਦਰਤ ਨੂੰ ਪੁੱਠਾ ਗੇੜਾ ਦੇਣਾ ਸ਼ੁਰੂ ਕਰ ਦਿੱਤਾ। ਜਿਸ ਦੇ ਨਤੀਜੇ ਵਜੋਂ ਉਨ੍ਹਾਂ ਨੂੰ ਥੋੜ੍ਹ-ਚਿਰੀਆਂ ਭੌਤਿਕ ਖੁਸ਼ੀਆਂ ਤਾਂ ਮਿਲੀਆਂ ਪਰ ਨਾਲ ਹੀ ਕੁਦਰਤੀ ਕਰੋਪੀਆਂ ਉਨ੍ਹਾਂ ਦੀਆਂ ਸੰਗੀ ਹੋ ਗਈਆਂ। ਅੱਜ ਸਾਨੂੰ ਪੰਜਾਬੀਆਂ ਨੂੰ ਇਹ ਸਮਝ ਨਹੀਂ ਆ ਰਹੀ ਕਿ 'ਆਬ ਹੈ ਤਾਂ ਪੰਜਾਬ ਹੈ, ਨਹੀਂ ਤਾਂ ਸਭ ਬਰਬਾਦ ਹੈ।' ਸਾਡੀ ਸੰਸਕ੍ਰਿਤੀ, ਸਭਿਆਚਾਰ, ਨੈਤਿਕਤਾ, ਤਵਾਰੀਖ਼, ਰਾਜਨੀਤੀ ਆਦਿ ਸਭ ਪਾਣੀ ਦੇ ਉੱਪਰ ਹੀ ਆਧਾਰਿਤ ਹਨ।

ਪੰਜਾਬੀਆਂ ਦੀਆਂ ਰਗਾਂ ਵਿਚ ਵਹਿੰਦਾ ਲਹੂ ਨਿਡਰਤਾ ਅਤੇ ਜ਼ਿੰਦਾਦਿਲੀ ਦੀ ਮਿਸਾਲ ਹੈ। ਪਰ ਅੱਜ ਸਾਡੀਆਂ ਰਗਾਂ ਵਿਚ ਖ਼ੂਨ ਦੀ ਜਗ੍ਹਾ 'ਤੇ ਕੀਟਨਾਸ਼ਕ ਤੈਰ ਰਹੇ ਹਨ। ਉਜਾੜ ਵੱਲ ਵਧ ਰਹੀ ਪੰਜਾਬੀਅਤ ਦੇ ਸੰਕਟ ਹਰਨ ਲਈ ਜ਼ਰੂਰੀ ਹੈ ਕਿ ਅਸੀਂ

*(ਬਾਕੀ ਸਫ਼ਾ ੯੯ 'ਤੇ)*

# ਲਾਸਾਨੀ ਸਿੱਖ-ਬਹਾਦਰੀ ਦਾ ਪ੍ਰਤੀਕ : ਸਾਕਾ ਸਾਰਾਗੜ੍ਹੀ

*-ਮਨਮੋਹਨ ਕੌਰ**

ਗੁਰੂ ਪਾਤਸ਼ਾਹਾਂ ਦੇ ਸਾਜੇ-ਨਿਵਾਜੇ ਸਿੱਖਾਂ ਦਾ ਇਕ ਵਿਲੱਖਣ ਪਹਿਲੂ ਇਹ ਹੈ ਕਿ ਇਹ ਮਰ ਜਾਣਾ ਤਾਂ ਪਸੰਦ ਕਰਦੇ ਹਨ ਪਰ ਜ਼ੁਲਮ ਅੱਗੇ ਝੁਕਦੇ ਨਹੀਂ। ਖਾਲਸੇ ਦੇ ਸਿਰਜਨਹਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਸਾਜਦਿਆਂ ਸਿੱਖਾਂ ਨੂੰ ਅੰਮ੍ਰਿਤ ਰੂਪੀ ਗੁੜ੍ਹਤੀ ਦਿੰਦਿਆਂ ਇਹ ਗੁਣ ਉਨ੍ਹਾਂ ਵਿਚ ਕੁੱਟ-ਕੁੱਟ ਕੇ ਭਰ ਦਿੱਤਾ ਹੈ, ਜਿਸ ਕਾਰਨ ਸਿੱਖ ਇਕੱਲਿਆਂ ਵੀ ਲੱਖਾਂ-ਹਜ਼ਾਰਾਂ ਨਾਲ ਟੱਕਰ ਲੈਣ ਦੀ ਹਿੰਮਤ ਰੱਖਦਾ ਹੈ। ਅਜਿਹੇ ਕਈ ਇਤਿਹਾਸਕ ਕਾਰਨਾਮੇ ਇਤਿਹਾਸ ਦੇ ਪੰਨਿਆਂ 'ਤੇ ਸੁਨਹਿਰੀ ਅੱਖਰਾਂ ਵਿਚ ਲਿਖੇ ਮਿਲਦੇ ਹਨ ਕਿ ਕਿਵੇਂ ਗੁਰੂ ਕਲਗੀਧਰ ਦੇ ਬਚਨ 'ਸਵਾ ਲਾਖ ਸੇ ਏਕ ਲੜਾਊਂ' ਉੱਤੇ ਅਮਲ ਕਰਦਿਆਂ ਕੁਝ ਕੁ ਗਿਣਤੀ ਦੇ ਸਿੰਘਾਂ ਨੇ ਸਰਹਿੰਦ, ਅਨੰਦਪੁਰ ਸਾਹਿਬ, ਚਮਕੌਰ ਸਾਹਿਬ ਅਤੇ ਖਿਦਰਾਣੇ ਦੀ ਢਾਬ ਮੁਕਤਸਰ ਸਾਹਿਬ ਆਦਿ ਦੀਆਂ ਜੰਗਾਂ ਵਿਚ ਆਪਣੇ ਤੋਂ ਕਈ ਗੁਣਾ ਜ਼ਿਆਦਾ ਦੁਸ਼ਮਣਾਂ ਦਾ ਮੁਕਾਬਲਾ ਕਰਦਿਆਂ ਸ਼ਹੀਦੀ ਜਾਮ ਪੀਤੇ ਅਤੇ ਫਤਹਿ ਵੀ ਹਾਸਲ ਕੀਤੀ। ਇਸੇ ਪਰੰਪਰਾ ਨੂੰ ਕਾਇਮ ਰੱਖਦਿਆਂ ਹੀ ਜਨਰਲ ਜਗਜੀਤ ਸਿੰਘ ਅਤੇ ਜਰਨਲ ਹਰਬਖਸ਼ ਸਿੰਘ ਨੇ ਦੁਸ਼ਮਣ ਫੌਜ ਤੋਂ ਗੋਡੇ ਟਿਕਵਾਏ ਸਨ ਅਤੇ ਕਾਰਗਿਲ ਦੀ ਜੰਗ ਵੇਲੇ ਵੀ ਸਿੱਖ ਰੈਜਮੈਂਟ ਵੱਲੋਂ ਦਿਖਾਈ ਗਈ ਬਹਾਦਰੀ ਸਿੱਖਾਂ ਦੀ ਇਸ ਸ਼ਾਨਦਾਰ ਰਵਾਇਤ ਨੂੰ ਕਾਇਮ ਰੱਖਣ ਦੀ ਜਿਊਂਦੀ-ਜਾਗਦੀ ਮਿਸਾਲ ਹੈ।

ਸਿੱਖ ਕੌਮ ਸੰਸਾਰ ਦੀ ਇੱਕੋ-ਇੱਕ ਅਜਿਹੀ ਕੌਮ ਹੈ, ਜਿਸ ਦੇ ਯੋਧਿਆਂ ਦੀ ਪ੍ਰਸ਼ੰਸਾ ਉਸ ਦੇ ਵਿਰੋਧੀ ਵੀ ਕਰਦੇ ਆ ਰਹੇ ਹਨ। ਇਹ ਮਾਣ ਸਿਰਫ਼ ਸਿੱਖ ਕੌਮ ਦੇ ਹਿੱਸੇ ਹੀ ਆਇਆ ਹੈ। ਸਿੱਖਾਂ ਵੱਲੋਂ ਸਮੇਂ-ਸਮੇਂ ਦਿਖਾਈਆਂ ਗਈਆਂ ਸ਼ਾਨਦਾਰ ਬਹਾਦਰੀਆਂ ਦੀਆਂ ਗਾਥਾਵਾਂ ਵਿੱਚੋਂ ਸਾਰਾਗੜ੍ਹੀ ਦੀ ਜੰਗ ਇਕ ਅਜਿਹੀ ਅਹਿਮ ਜੰਗ ਹੈ, ਜਿਸ ਦੀ ਚਰਚਾ ਦੁਨੀਆਂ-ਭਰ ਵਿਚ ਹੋਈ। ਯੂਨੈਸਕੋ ਦੁਆਰਾ ਛਾਪੀ ਗਈ ਇਕ ਪੁਸਤਕ ਜਿਸ ਵਿਚ ਅਦੁੱਤੀ ਬਹਾਦਰੀ ਵਿਖਾਉਣ ਵਾਲੀਆਂ ਵਿਸ਼ਵ ਦੀਆਂ ੮ ਵੱਡੀਆਂ ਲੜਾਈਆਂ ਦਾ ਜ਼ਿਕਰ ਹੈ ਅਤੇ ਸਾਰਾਗੜ੍ਹੀ ਦੀ ਜੰਗ ਵੀ ਉਨ੍ਹਾਂ ਵਿੱਚੋਂ ਇਕ ਹੈ।

ਦੇਸ਼ ਦੀ ਪੱਛਮੀ ਸਰਹੱਦ ਹਮੇਸ਼ਾਂ ਤੋਂ ਹੀ ਦੁਸ਼ਮਣਾਂ ਦਾ ਸਾਹਮਣਾ ਕਰਦੀ ਆ ਰਹੀ ਹੈ। ਸਾਰਾਗੜ੍ਹੀ ਦੀ ਲੜਾਈ ਇਸ ਗੱਲ ਦਾ ਸਬੂਤ ਹੈ ਕਿ ਕਿਵੇਂ ਅਰੰਭ ਤੋਂ ਹੀ ਸਿੱਖਾਂ ਦੀ ਮੱਦਦ ਨਾਲ ਹੀ ਇਸ ਸਰਹੱਦ ਤੋਂ ਦੁਸ਼ਮਣ ਦੀ ਘੁਸਪੈਠ ਨੂੰ ਰੋਕਿਆ ਜਾ

** # ੮੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਅੰਮ੍ਰਿਤਸਰ।*

ਸਕਿਆ ਹੈ। ਇਸੇ ਸਰਹੱਦ ਉੱਤੇ ਜਮਰੌਦ ਦੇ ਕਿਲ੍ਹੇ ਦੀ ਰਾਖੀ ਕਰਦਿਆਂ ਬਹਾਦਰ ਸਿੱਖ ਸਰਦਾਰ ਸ. ਹਰੀ ਸਿੰਘ ਨਲੂਆ ਸ਼ਹੀਦ ਹੋਏ ਸਨ। ਇਥੋਂ ਤਕ ਕਿ ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਤੋਂ ਬਾਅਦ ਅੰਗਰੇਜ਼ ਵੀ ਸਿੱਖ ਫੌਜੀਆਂ ਦੀ ਮਦਦ ਨਾਲ ਹੀ ਇਸ ਇਲਾਕੇ ਨੂੰ ਆਪਣੇ ਅਧੀਨ ਰੱਖਣ ਵਿਚ ਕਾਮਯਾਬ ਹੋਏ ਸਨ। ਉਦੋਂ ਤੋਂ ਹੁਣ ਤਕ ਦੇਸ਼ ਦੀ ਪੱਛਮੀ ਸਰਹੱਦ ਦੀ ਰਾਖੀ ਸਿੱਖ ਫੌਜੀ ਹੀ ਅੱਗੇ ਹੋ ਕੇ ਕਰਦੇ ਆ ਰਹੇ ਹਨ।

ਪੰਜਾਬੀ ਵਿਸ਼ਵ ਕੋਸ਼ ਅਨੁਸਾਰ, "ਸਾਰਾਗੜ੍ਹੀ ਉੱਤਰ-ਪੱਛਮੀ ਸਰਹੱਦੀ ਸੂਬੇ ਦੇ ਕੋਹਾਟ ਜ਼ਿਲ੍ਹੇ ਦਾ ਇਤਿਹਾਸਕ ਪਿੰਡ ਹੈ, ਜੋ ਸਮਾਨਾ ਰੇਂਜ ਦੀ ਚੋਟੀ 'ਤੇ ੩੩.੫" ਉੱਤਰੀ ਵਿਥਕਾਰ ਅਤੇ ੭੦.੪੫" ਲੰਬਕਾਰ 'ਤੇ ਸਥਿਤ ਹੈ। ਸਾਰਾਗੜ੍ਹੀ ਨੂੰ ਵਜ਼ੀਰਸਤਾਨ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਇਥੇ ਵਜ਼ੀਰ ਕਬੀਲੇ ਦੇ ਲੋਕ ਵਧੇਰੇ ਵੱਸਦੇ ਹਨ। ਇਸ ਥਾਂ 'ਤੇ ਇਕ ਗੜ੍ਹੀ ਬਣੀ ਹੋਈ ਹੈ, ਜੋ ਭਾਰਤੀ ਫੌਜ ਦੇ ਬੇ-ਮਿਸਾਲ ਜੋਸ਼, ਹੌਸਲੇ ਅਤੇ ਕੁਰਬਾਨੀ ਦਾ ਚਾਨਣ-ਮੁਨਾਰਾ ਹੈ।"

ਸਿੱਖ ਕੌਮ ਵਿਚਲਾ ਸੂਰਮਤਾਈ ਦਾ ਗੁਣ ਕਿਸੇ ਵੀ ਜਾਣ-ਪਹਿਚਾਣ ਦਾ ਮੁਥਾਜ ਨਹੀਂ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੂਰਮੇ ਸਿੰਘਾਂ ਦਾ ਜਲੌਅ ਮਹਾਰਾਜਾ ਰਣਜੀਤ ਸਿੰਘ ਦੀ ਖਾਲਸਈ ਫੌਜ ਵਿਚ ਸ. ਹਰੀ ਸਿੰਘ ਨਲੂਆ ਅਤੇ ਸਰਦਾਰ ਸ਼ਾਮ ਸਿੰਘ ਅਟਾਰੀ ਵਾਲੇ ਦੇ ਸਮੇਂ ਵੀ ਚੜ੍ਹਦੀ ਕਲਾ ਦੇ ਜਲਵੇ ਦਿਖਾਉਂਦਾ ਰਿਹਾ ਹੈ। ਇਸੇ ਹੀ ਤਰ੍ਹਾਂ ਫੌਜ ਵਿਚ ਸਿੱਖ ਕੌਮ ਦੀ ਹਮੇਸ਼ਾਂ ਹੀ ਚੜ੍ਹਤ ਰਹੀ ਹੈ। ਇਸੇ ਨੂੰ ਦੇਖਦੇ ਹੋਏ ਹੀ ੧ ਅਗਸਤ ੧੮੪੬ ਈ. ਨੂੰ ਸਿੱਖ ਰੈਜਮੈਂਟ ਦਾ ਆਧੁਨਿਕ ਵਿਸਥਾਰ ਕੀਤਾ ਗਿਆ, ਜਿਸ ਅਧੀਨ Captain G Tabbs ਦੀ ਅਗਵਾਈ ਵਿਚ 'ਰੈਜਮੈਂਟ ਆਫ ਫਿਰੋਜ਼ਪੁਰ ਸਿੱਖਸ' ਅਤੇ Lieutenant Colonel P Gordon ਦੀ ਅਗਵਾਈ ਵਿਚ 'ਰੈਜਮੈਂਟ ਆਫ ਲੁਧਿਆਣਾ ਸਿੱਖਸ' ਨਾਂ ਦੀਆਂ ਬਟਾਲੀਅਨਾਂ ਹੋਂਦ ਵਿਚ ਆਈਆਂ। ਇਨ੍ਹਾਂ ਦੋ ਬਟਾਲੀਅਨਾਂ ਤੋਂ ਸ਼ੁਰੂ ਹੋਈ ਸਿੱਖ ਰੈਜਮੈਂਟ ਅਧੀਨ ਅੱਜ ੨੦ ਬਟਾਲੀਅਨਾਂ ਹਨ। ਇਸ ਸਿੱਖ ਰੈਜਮੈਂਟ ਦਾ ਸੈਂਟਰ ਅੱਜਕਲ੍ਹ ਰਾਮਗੜ੍ਹ ਕੈਂਟ (ਬਿਹਾਰ) ਵਿਚ ਹੈ। ਸਿੱਖ ਰੈਜਮੈਂਟ ਦਾ ਮੋਟੋ 'ਨਿਸਚੈ ਕਰ ਅਪਨੀ ਜੀਤ ਕਰੋਂ' ਹੈ। ਇਹ ਸਿੱਖ ਰੈਜਮੈਂਟ ਭਾਰਤ ਦੀ ਆਜ਼ਾਦੀ ਤੋਂ ਪਹਿਲਾਂ ਪਹਿਲੇ ਅਤੇ ਦੂਸਰੇ ਵਿਸ਼ਵ ਯੁੱਧ ਤੋਂ ਇਲਾਵਾ ਲੱਗਭਗ ੫੦ ਤੋਂ ਵਧੇਰੇ ਅਤੇ ਆਜ਼ਾਦੀ ਤੋਂ ਬਾਅਦ ਭਾਰਤ-ਚੀਨ ੧੯੬੨, ਭਾਰਤ-ਪਾਕਿ ੧੯੬੫, ਭਾਰਤ-ਪਾਕਿ ੧੯੭੧ ਅਤੇ ਕਾਰਗਿਲ-੧੯੯੯ ਸਮੇਤ ਲਗਭਗ ੭ ਲੜਾਈਆਂ ਵਿਚ ਦੇਸ਼ ਦੀ ਹਿਫਾਜ਼ਤ ਕਰਨ ਦੀ ਮਿਸਾਲਯੋਗ ਜ਼ਿੰਮੇਵਾਰੀ ਨਿਭਾ ਚੁੱਕੀ ਹੈ।

ਸਾਰਾਗੜ੍ਹੀ ਦੀ ਲੜਾਈ ਸਿੱਖ ਰੈਜਮੈਂਟ ਦੀ ਹੀ ਇਕ ਬਟਾਲੀਅਨ '੩੬ ਸਿੱਖ ਰੈਜਮੈਂਟ' ਜਿਸ ਨੂੰ ਕਿ ਹੁਣ '੪ ਸਿੱਖ ਰੈਜਮੈਂਟ' ਦੇ ਨਾਂ ਨਾਲ ਜਾਣਿਆ ਜਾਂਦਾ ਹੈ ਦੇ

੨੧ ਸਿੱਖ ਸੂਰਮਿਆਂ ਦੀ ਯਾਦ ਨੂੰ ਤਾਜ਼ਾ ਕਰਦੀ ਹੈ, ਜਿਨ੍ਹਾਂ ਨੇ ੧੨ ਸਤੰਬਰ, ੧੮੯੭ ਈ. ਨੂੰ ੧੦,੦੦੦ ਦੇ ਕਰੀਬ ਪਠਾਣਾਂ ਅਤੇ ਕਬਾਇਲੀਆਂ ਨਾਲ ਲੜਦੇ ਹੋਏ ਸ਼ਹੀਦੀਆਂ ਪ੍ਰਾਪਤ ਕੀਤੀਆਂ।

'੩੬ ਸਿੱਖ ਰੈਜਮੈਂਟ' ੨੩ ਮਾਰਚ, ੧੮੮੭ ਈ. ਨੂੰ ਕਰਨਲ ਜੇ. ਕੁੱਕ ਦੀ ਕਮਾਨ ਹੇਠ ਜਲੰਧਰ ਛਾਉਣੀ ਵਿਖੇ ਸਥਾਪਿਤ ਕੀਤੀ ਗਈ ਸੀ। ੧੮੯੧ ਤੋਂ ੧੮੯੪ ਈ. ਤਕ ਅਸਾਮ ਵਿਚਲੀ ਜਬਰਦਸਤ ਬਗ਼ਾਵਤ ਨੂੰ ਦਬਾਉਣ ਵਿਚ ਮੋਹਰੀ ਭੂਮਿਕਾ ਨਿਭਾਉਣ ਕਰਕੇ ਆਰਮੀ ਹੈੱਡਕੁਆਰਟਰ ਵੱਲੋਂ ਸਿੱਖ ਰੈਜਮੈਂਟ ਦੀ ਬੇਹੱਦ ਪ੍ਰਸ਼ੰਸਾ ਕੀਤੀ ਗਈ। ੧੮੯੬ ਈ. ਵਿਚ ਇਸ ਰੈਜਮੈਂਟ ਨੂੰ ਪਹਿਲਾਂ ਕੋਹਾਟ (ਉੱਤਰ-ਪੱਛਮੀ ਸੀਮਾ) ਅਤੇ ਫਿਰ ੧੮੯੭ ਈ. ਵਿਚ ਕੋਹਾਟ ਤੋਂ ਬਦਲ ਕੇ ਫੋਰਟ ਲਾਕ ਹਾਰਟ ਵਿਖੇ ਭੇਜ ਦਿੱਤਾ ਗਿਆ। ਉਸ ਵਕਤ ਲੈਫਟਨ ਕਰਨਲ ਹਾਰਟਨ ਇਸ ਰੈਜਮੈਂਟ ਦੀ ਕਮਾਨ ਕਰ ਰਹੇ ਸਨ। ਸਾਰਾਗੜ੍ਹੀ ਪਹਾੜੀ ਪੱਥਰਾਂ ਨਾਲ ਬਣਾਇਆ ਇਕ ਛੋਟਾ ਜਿਹਾ ਕਿਲ੍ਹਾ ਸੀ ਜੋ ਇਕ ਸਿਗਨਲ ਚੌਂਕੀ ਦੇ ਤੌਰ 'ਤੇ ਫੋਰਟ ਲਾਕ ਹਾਰਟ ਅਤੇ ਗੁਲਿਸਤਾਨ ਦੇ ਵਿਚਕਾਰ ਸੰਦੇਸ਼ ਪਹੁੰਚਾਉਣ ਦੇ ਮੰਤਵ ਲਈ ਵਰਤਿਆ ਜਾਂਦਾ ਸੀ। ਇਸ ਵਿਚ ੩੬ ਸਿੱਖ ਬਟਾਲੀਅਨ ਦੇ ੨੧ ਸਿੱਖ ਸੈਨਿਕ ਤੈਨਾਤ ਸਨ।

ਮੁਹਿੰਮ ਦੌਰਾਨ ੩੬ ਸਿੱਖ ਰੈਜਮੈਂਟ ੫-੬ ਮੀਲ ਦੇ ਘੇਰੇ ਵਿਚ ਛੋਟੀਆਂ-ਛੋਟੀਆਂ ਪਿਕਟਾਂ (ਟੁਕੜੀਆਂ) ਸਮਾਨਾਂ ਪਹਾੜੀ, ਕੁਰਾਗ, ਸੰਗਰ, ਸਹਤੋਪਧਾਰ ਅਤੇ ਸਾਰਾਗੜ੍ਹੀ ਕਿਲ੍ਹਾ ਆਦਿ ਵਿਚ ਵੰਡੀ ਗਈ ਸੀ।

ਅਗਸਤ ੧੮੯੭ ਈ. ਨੂੰ ਸਰਹੱਦ ਦੇ ਅਰਕਜ਼ਈ ਅਤੇ ਅਫਰੀਦੀ ਕਬਾਇਲੀਆਂ ਨੇ ਯੁੱਧ ਦਾ ਡੰਕਾ ਵਜਾ ਦਿੱਤਾ। ਉਨ੍ਹਾਂ ਨੇ ੨੭ ਅਗਸਤ, ੧੮੯੭ ਈ. ਨੂੰ ਗੁਲਿਸਤਾਨ ਪੋਸਟ 'ਤੇ ਹਮਲਾ ਕਰ ਦਿੱਤਾ। ਕਰਨਲ ਹਾਰਟਨ ਨੇ ਆਪਣੇ ਕੁਝ ਜਵਾਨਾਂ ਦੀ ਮਦਦ ਨਾਲ ਆਪਣੀ ਪੋਸਟ ਤਾਂ ਬਚਾ ਲਈ ਪਰ ਆਪ ਜ਼ਖ਼ਮੀ ਹੋ ਗਏ। ਉਸ ਤੋਂ ਅਗਲੇ ਦਿਨ ਕਬਾਇਲੀਆਂ ਨੇ ਸੰਹਾਰ ਅਤੇ ਸਹਤੋਪਧਾਰ ਦੀਆਂ ਪੋਸਟਾਂ 'ਤੇ ਹਮਲਾ ਕਰ ਦਿੱਤਾ, ਪਰ ਉਸ ਹਮਲੇ ਵਿਚ ਵੀ ਉਹ ਸਫਲ ਨਾ ਹੋ ਸਕੇ। ਫਿਰ ੩ ਸਤੰਬਰ ਨੂੰ ਕਬਾਇਲੀਆਂ ਨੇ ਗੁਲਿਸਤਾਨ ਪੋਸਟ 'ਤੇ ਦੁਬਾਰਾ ਹਮਲਾ ਕਰਕੇ ਉਸ ਨੂੰ ਤਿੰਨ ਪਾਸਿਆਂ ਤੋਂ ਅੱਗ ਲਗਾ ਦਿੱਤੀ। ਉਸ ਵਕਤ ਪੋਸਟ ਦੇ ਕਮਾਂਡਰ ਮੇਜਰ ਡੇਵਿਸ ਨੇ ਆਪਣੇ ਬੰਦਿਆਂ ਨੂੰ ਪੋਸਟ ਤੋਂ ਬਾਹਰ ਜਾ ਕੇ ਅੱਗ ਬੁਝਾਉਣ ਲਈ ਕਿਹਾ। ਕਮਾਂਡਰ ਦਾ ਹੁਕਮ ਮਿਲਦਿਆਂ ਹੀ ਸ. ਸੁੰਦਰ ਸਿੰਘ, ਸ. ਹੰਸਾ ਸਿੰਘ, ਸ. ਜੀਵਨ ਸਿੰਘ, ਸ. ਗੁਰਮੁਖ ਸਿੰਘ, ਸ. ਸੋਭਾ ਸਿੰਘ ਤੇ ਸ. ਭੋਲਾ ਸਿੰਘ ਨੇ ਬਾਹਰ ਆ ਕੇ ਨਾ ਕੇਵਲ ਅੱਗ ਹੀ ਬੁਝਾਈ ਸਗੋਂ ਦੁਸ਼ਮਣ ਦੇ ਹਮਲੇ ਨੂੰ ਵੀ ਪੂਰੀ ਤਰ੍ਹਾਂ ਅਸਫਲ ਕਰ ਦਿੱਤਾ।

ਗੁਲਿਸਤਾਨ ਪੋਸਟ ਦਾ ਕਰਨਲ ਹਾਰਟਨ ਹਨੇਰੀ ਰਾਤ ਅਤੇ ਗੋਲੀ-ਬਾਰੂਦ ਦਾ

ਪੂਰਾ-ਪੂਰਾ ਫਾਇਦਾ ਉਠਾਉਣਾ ਚਾਹੁੰਦਾ ਸੀ ਇਸ ਲਈ ਉਸ ਨੇ ਜਵਾਨਾਂ ਨੂੰ ਹੁਕਮ ਕੀਤਾ ਕਿ ਉਹ ਆਪਣੀ ਪੋਸਟ ਤੋਂ ਬਾਹਰ ਜਾ ਕੇ ਅੱਗ ਲਗਾ ਕੇ ਰੋਸ਼ਨੀ ਕਰਨ ਤਾਂ ਜੋ ਦੁਸ਼ਮਣ ਦਾ ਪਤਾ ਲੱਗ ਸਕੇ। ਇਸ ਹੁਕਮ ਨੂੰ ਮੰਨਦਿਆਂ ਸਿਪਾਹੀ ਸ. ਹਰਨਾਮ ਸਿੰਘ, ਸ. ਘੁੱਲਾ ਸਿੰਘ ਤੇ ਸ. ਵਰਿਆਮ ਸਿੰਘ ਬਾਹਰ ਜਾ ਕੇ ਲੱਕੜੀਆਂ ਇਕੱਠੀਆਂ ਕਰਕੇ ਅੱਗ ਲਗਾ ਕੇ ਰੌਸ਼ਨੀ ਕਰਨ ਵਿਚ ਕਾਮਯਾਬ ਹੋ ਗਏ, ਇਸ ਰੌਸ਼ਨੀ ਨਾਲ ਦੁਸ਼ਮਣ ਨੂੰ ਪਿੱਛੇ ਹਟਾਉਣ ਵਿਚ ਬੜੀ ਭਾਰੀ ਮਦਦ ਮਿਲੀ। ਪਰ ਦੁਸ਼ਮਣ ਨੇ ਵਾਪਸ ਪਰਤਣ ਸਮੇਂ ਪੁਲਿਸ ਦੀਆਂ ਸਾਰੀਆਂ ਪੋਸਟਾਂ ਨੂੰ ਅੱਗ ਲਗਾ ਦਿੱਤੀ।

ਅਜਿਹੇ ਹਮਲੇ ੩ ਸਤੰਬਰ ਤੋਂ ੯ ਸਤੰਬਰ, ੧੮੯੭ ਈ. ਤਕ ਜਾਰੀ ਰਹੇ। ਪਰ ਹਰ ਵਾਰ ਸਾਰਾਗੜ੍ਹੀ ਚੌਂਕੀ ਉਨ੍ਹਾਂ ਦੇ ਰਸਤੇ ਵਿਚ ਰੁਕਾਵਟ ਬਣ ਜਾਂਦੀ, ਕਿਉਂਕਿ ਦੁਸ਼ਮਣ ਦੇ ਹਮਲਾ ਕਰਨ ਤੋਂ ਪਹਿਲਾਂ ਹੀ ਸਾਰਾਗੜ੍ਹੀ ਦੀ ਚੌਂਕੀ ਉੱਪਰ ਬੈਠਾ ਸ. ਗੁਰਮੁਖ ਸਿੰਘ ਸ਼ੀਸ਼ੇ ਅਤੇ ਝੰਡੇ ਦੀ ਸਹਾਇਤਾ ਨਾਲ ਗੁਲਿਸਤਾਨ ਅਤੇ ਲਾਕ ਹਾਰਟ ਦੇ ਕਮਾਂਡਰਾਂ ਤਕ ਸੰਦੇਸ਼ ਦਿੰਦਾ ਸੀ। ਇਸ ਤਰ੍ਹਾਂ ਸਾਰਾਗੜ੍ਹੀ ਦੇ ਬਹਾਦਰ ਅਤੇ ਜਾਗਰੂਕ ਸੈਨਿਕਾਂ ਕਾਰਨ ਦੁਸ਼ਮਣ ਕਿਸੇ ਵੀ ਪੋਸਟ 'ਤੇ ਸਫ਼ਲਤਾ ਹਾਸਲ ਨਾ ਕਰ ਸਕੇ ਸਗੋਂ ਉਨ੍ਹਾਂ ਨੂੰ ਭਾਰੀ ਨੁਕਸਾਨ ਉਠਾ ਕੇ ਪਿੱਛੇ ਹਟਣਾ ਪੈ ਗਿਆ।

ਇਨ੍ਹਾਂ ਅਸਫਲਤਾਵਾਂ ਤੋਂ ਤੰਗ ਹੋ ਕੇ ਕਬਾਇਲੀਆਂ ਨੇ ਸਾਰਾਗੜ੍ਹੀ ਨੂੰ ਤਬਾਹ ਕਰਨਾ ਆਪਣਾ ਮੁੱਖ ਨਿਸ਼ਾਨਾ ਬਣਾਇਆ ਕਿਉਂਕਿ ਇਹੀ ਚੌਕੀ ਉਨ੍ਹਾਂ ਦੇ ਰਾਹ ਵਿਚ ਸਭ ਤੋਂ ਵੱਡੀ ਰੁਕਾਵਟ ਬਣੀ ਹੋਈ ਸੀ।

੧੨ ਸਤੰਬਰ, ੧੮੯੭ ਈ. ਨੂੰ ਸਵੇਰ ਦੇ ੯ ਵਜੇ ਕਰੀਬ ੧੦,੦੦੦ ਕਬਾਇਲੀਆਂ ਨੇ ਇਕੱਠੇ ਹੋ ਕੇ ਸਾਰਾਗੜ੍ਹੀ ਦੀ ਪੋਸਟ 'ਤੇ ਹਮਲਾ ਕਰ ਦਿੱਤਾ। ਸ. ਗੁਰਮੁਖ ਸਿੰਘ ਸ਼ੀਸ਼ਾ ਝੰਡੀ ਵਾਲੇ ਸਿਪਾਹੀ ਨੇ ਕਰਨਲ ਹਾਰਟਨ ਨੂੰ ਇਸ ਹਮਲੇ ਦੀ ਸੰਕੇਤ ਰਾਹੀਂ ਖ਼ਬਰ ਦਿੱਤੀ। ਲੈਫਟੀਨੈਂਟ ਕਰਨਲ ਹਾਰਟਨ ਜੋ ਕਿਲ੍ਹਾ ਲਾਕਹਾਰਟ ਵਿਖੇ ਕਮਾਂਡਿੰਗ ਅਫ਼ਸਰ ਸੀ, ਉਹ ਚਿੰਤਾਤੁਰ ਹੋ ਗਿਆ, ਕਿਉਂਕਿ ਸਾਰਾਗੜ੍ਹੀ ਚੌਂਕੀ ਵਿਚ ਕੁਝ ਕੁ ਗਿਣਤੀ ਦੇ ਹੀ ਸੈਨਿਕ ਮੌਜੂਦ ਸਨ। ਇਨ੍ਹਾਂ ਵਿਚ ਹਵਾਲਦਾਰ ਸ. ਈਸ਼ਰ ਸਿੰਘ (ਚੌਂਕੀ ਦਾ ਕਮਾਂਡਰ), ਨਾਇਕ ਸ. ਲਾਲ ਸਿੰਘ, ਲਾਸ ਨਾਇਕ ਸ. ਚੰਦਾ ਸਿੰਘ ਅਤੇ ੧੮ ਹੋਰ ਫੌਜੀ ਮੌਜੂਦ ਸਨ। ਕਰਨਲ ਹਾਰਟਨ ਦਾ ਸਾਰਾਗੜ੍ਹੀ ਦੀ ਚੌਂਕੀ ਨਾਲ ਲਗਾਤਾਰ ਸੰਪਰਕ ਸੀ। ਉਸ ਨੇ ਮੋੜਵੇਂ ਸੁਨੇਹੇ ਵਿਚ ਹੁਕਮ ਦਿੱਤਾ ਕਿ ਗੜ੍ਹੀ ਦੀ ਰੱਖਿਆ ਹਰ ਕੀਮਤ 'ਤੇ ਕੀਤੀ ਜਾਣੀ ਚਾਹੀਦੀ ਹੈ, ਚਾਹੇ ਇਸ ਲਈ ਕੋਈ ਵੀ ਕੁਰਬਾਨੀ ਕਿਉਂ ਨਾ ਦੇਣੀ ਪਵੇ। ਉਸ ਨੇ ਹੁਕਮ ਦਿੱਤਾ ਕਿ ਦੁਸ਼ਮਣ ਦਾ ਬਹਾਦਰੀ ਨਾਲ ਮੁਕਾਬਲਾ ਕਰੋ ਪਰ ਖਿਆਲ ਰੱਖਣਾ ਕਿ ਗੋਲੀ-ਸਿੱਕਾ ਐਵੇਂ ਹੀ ਬਰਬਾਦ ਨਾ ਹੋਵੇ। ਗੜ੍ਹੀ ਵਿਚ ਤੈਨਾਤ ਸਿੱਖ ਸੈਨਿਕਾਂ ਨੇ ਅਰਦਾਸਾ ਸੋਧ ਕੇ ਕਬਾਇਲੀਆਂ ਦੇ ਇਸ ਹਮਲੇ ਦਾ ਡਟ ਕੇ ਮੁਕਾਬਲਾ ਕਰਨ ਦਾ ਫ਼ੈਸਲਾ ਕਰ ਲਿਆ। ਹਵਾਲਦਾਰ ਸ. ਈਸ਼ਰ ਸਿੰਘ

ਨੇ ਜਵਾਨਾਂ ਨੂੰ ਢੁਕਵੀਆਂ ਪੋਜ਼ੀਸ਼ਨਾਂ 'ਤੇ ਲਾ ਕੇ ਦੁਸ਼ਮਣ 'ਤੇ ਗੋਲੀ ਚਲਾਉਣ ਦਾ ਹੁਕਮ ਦੇ ਦਿੱਤਾ। ਇਹ ਗੜ੍ਹੀ ਇਕ ਵੀਰਾਨ ਜਿਹੀ ਜਗ੍ਹਾ 'ਤੇ ਸਥਿਤ ਸੀ, ਇਸ ਲਈ ਇਸ ਚੌਕੀ ਅੰਦਰ ਤੈਨਾਤ ਜਵਾਨਾਂ ਨੂੰ ਬਾਹਰੋਂ ਕੋਈ ਸਹਾਇਤਾ ਨਹੀਂ ਸੀ ਭੇਜੀ ਜਾ ਸਕਦੀ। ਹਾਲਾਤ ਅਤਿ ਗੰਭੀਰ ਬਣ ਗਏ ਸਨ। ਸਾਰਾਗੜ੍ਹੀ ਦੇ ਸਿੱਖ ਸੈਨਿਕ ਚਮਕੌਰ ਦੀ ਗੜ੍ਹੀ ਵਾਲੀ ਇਤਿਹਾਸਕ ਘਟਨਾ ਨੂੰ ਯਾਦ ਕਰ ਪੂਰਨ ਚੜ੍ਹਦੀ ਕਲਾ ਵਿਚ ਸਨ। ਤਕਰੀਬਨ ਅੱਧੇ ਘੰਟੇ ਬਾਅਦ ਨਾਇਕ ਸ. ਲਾਲ ਸਿੰਘ, ਸ. ਭਗਵਾਨ ਸਿੰਘ ਤੇ ਸ. ਜੀਵਾ ਸਿੰਘ ਸਿਪਾਹੀ ਜੋਸ਼ ਵਿਚ ਆ ਕੇ ਪੋਸਟ ਤੋਂ ਬਾਹਰ ਨਿਕਲ ਕੇ ਦੁਸ਼ਮਣ 'ਤੇ ਫਾਇਰ ਕਰਨ ਲੱਗ ਪਏ। ਉਨ੍ਹਾਂ ਨੇ ਬਹੁਤ ਸਾਰੇ ਦੁਸ਼ਮਣਾਂ ਦਾ ਸਫਾਇਆ ਕਰ ਦਿੱਤਾ। ਕੁਝ ਦੇਰ ਦੀ ਫਾਇਰਿੰਗ ਮਗਰੋਂ ਗੋਲੀ ਲੱਗਣ ਨਾਲ ਸ. ਭਗਵਾਨ ਸਿੰਘ ਉਥੇ ਹੀ ਸ਼ਹੀਦ ਹੋ ਗਏ। ਬਾਕੀ ਦੇ ਦੋ ਸੈਨਿਕ ਵੀ ਇਸ ਗੋਲਾਬਾਰੀ ਵਿਚ ਗੰਭੀਰ ਜ਼ਖ਼ਮੀ ਹੋ ਗਏ ਸਨ। ਉਹ ਕਿਸੇ ਤਰ੍ਹਾਂ ਆਪਣੇ ਸਾਥੀ ਸ. ਭਗਵਾਨ ਸਿੰਘ ਦਾ ਮ੍ਰਿਤਕ ਸਰੀਰ ਚੁੱਕ ਕੇ ਗੜ੍ਹੀ ਵਿਚ ਆ ਗਏ। ਸ. ਗੁਰਮੁਖ ਸਿੰਘ ਆਪਣੇ ਝੰਡੇ ਅਤੇ ਸੂਰਜੀ ਰੌਸ਼ਨੀ ਦੇ ਸੰਚਾਰ ਉਪਕਰਣ ਨਾਲ ਗੜ੍ਹੀ ਦੇ ਅੰਦਰ ਅਤੇ ਬਾਹਰ ਵਾਪਰਨ ਵਾਲੀ ਹਰ ਘਟਨਾ ਦੀ ਸੂਚਨਾ ਲਗਾਤਾਰ ਕਰਨਲ ਹਾਰਟਨ ਤਕ ਪਹੁੰਚਾ ਰਿਹਾ ਸੀ। ਬਹੁਤ ਸਾਰੇ ਦੁਸ਼ਮਣ ਮਾਰੇ ਗਏ ਅਤੇ ਅੰਦਰ ਵੀ ਬਹਾਦਰ ਸਿੰਘਾਂ ਦੀ ਗਿਣਤੀ ਘੱਟ ਹੁੰਦੀ ਗਈ। ਪਰ ਫਿਰ ਵੀ ਬਹਾਦਰ ਸਿੰਘਾਂ ਨੇ ਦੁਸ਼ਮਣ ਨੂੰ ਪੋਸਟ ਦੇ ਨੇੜੇ ਨਾ ਲੱਗਣ ਦਿੱਤਾ। ਸ. ਗੁਰਮੁਖ ਸਿੰਘ ਲਗਾਤਾਰ ਹਰ ਇਕ ਬਹਾਦਰ ਸਿਪਾਹੀ ਦੀ ਸ਼ਹੀਦੀ ਦੀ ਖ਼ਬਰ ਕਰਨਲ ਹਾਰਟਨ ਤਕ ਪਹੁੰਚਾਉਂਦਾ ਰਿਹਾ।

ਸਿੰਘਾਂ ਦੀ ਬਹਾਦਰੀ, ਦ੍ਰਿੜ੍ਹਤਾ ਅਤੇ ਚੜ੍ਹਦੀ ਕਲਾ ਨੂੰ ਸ. ਗੁਰਮੁਖ ਸਿੰਘ ਸ਼ੀਸ਼ਾ ਝੰਡੀ ਵਾਲੇ ਵੱਲੋਂ ਭੇਜੇ ਇਸ ਸੁਨੇਹੇ ਤੋਂ ਸਹਿਜੇ ਹੀ ਮਹਿਸੂਸ ਕੀਤਾ ਜਾ ਸਕਦਾ ਹੈ, ਜਿਸ ਵਿਚ ਉਸ ਨੇ ਕਰਨਲ ਹਾਰਟਨ ਨੂੰ ਦੱਸਿਆ ਕਿ ਉਨ੍ਹਾਂ ਦੇ ਅੱਧੇ ਸਿਪਾਹੀ ਸ਼ਹੀਦ ਹੋ ਚੁਕੇ ਹਨ ਪਰ ਹੁਣ ਬਾਕੀ ਬਚੇ ਸਾਰੇ ਸਿਪਾਹੀਆਂ ਕੋਲ ਦੋ-ਦੋ ਬੰਦੂਕਾਂ ਹਨ।

ਇਸ ਗੜ੍ਹੀ ਦੇ ਇਕ ਪਾਸੇ ਸਿੱਧੀ ਢਲਾਣ ਸੀ ਤੇ ਇਧਰੋਂ ਹਮਲਾ ਕਰਨਾ ਬਹੁਤ ਔਖਾ ਸੀ। ਪਰ ਬਾਕੀ ਤਿੰਨ ਪਾਸਿਆਂ ਵੱਲ ਥੋੜ੍ਹੀਆਂ ਢਲਾਣਾਂ ਹੋਣ ਕਰਕੇ ਕਬਾਇਲੀ ਬਾਰ-ਬਾਰ ਇਧਰੋਂ ਹੀ ਹਮਲਾ ਕਰ ਰਹੇ ਸਨ। ਗੜ੍ਹੀ ਵਿਚ ਘਿਰੇ ਹੋਏ ਸਿੰਘ ਜੈਕਾਰੇ ਬੁਲਾ-ਬੁਲਾ ਕੇ ਆਪਣੀ ਹੋਂਦ ਅਤੇ ਦ੍ਰਿੜ੍ਹਤਾ ਦਾ ਸਬੂਤ ਦੇ ਰਹੇ ਸਨ। ਲੜਾਈ ਸ਼ੁਰੂ ਹੋਇਆਂ ੬ ਘੰਟੇ ਹੋ ਚੱਲੇ ਸਨ ਪਰ ਅਜੇ ਤਕ ੧੦,੦੦੦ ਕਬਾਇਲੀ ਇਸ ਚੌਕੀ ਨੂੰ ਜਿੱਤ ਸਕਣ ਵਿਚ ਕਾਮਯਾਬ ਨਹੀਂ ਸਨ ਹੋਏ। ਇਨ੍ਹਾਂ ੬ ਘੰਟਿਆਂ ਵਿਚ ੬੦੦ ਕਬਾਇਲੀ ਮਾਰੇ ਜਾ ਚੁਕੇ ਸਨ ਜਦਕਿ ਮੁਕਾਬਲਾ ਕਰ ਰਹੇ ੨੧ ਸਿੱਖ ਸੈਨਿਕਾਂ ਵਿੱਚੋਂ ੧੨ ਸ਼ਹੀਦ ਹੋ ਚੁਕੇ ਸਨ। ਹੁਣ ਕੇਵਲ ਨਾਇਕ ਸ. ਈਸ਼ਰ ਸਿੰਘ ਆਪਣੇ ਬਚੇ ਹੋਏ ੮ ਸਿੱਖ ਸੂਰਬੀਰਾਂ ਨਾਲ ਦੁਸ਼ਮਣਾਂ ਦਾ ਮੁਕਾਬਲਾ ਕਰ ਰਿਹਾ ਸੀ। 'ਐਨਸਾਈਕਲੋਪੀਡੀਆ ਆਫ ਸਿੱਖਇਜ਼ਮ' ਭਾਗ ਚੌਥਾ, ਸਫਾ ੫੯ ਉੱਪਰ ਲਿਖਿਆ

ਹੈ : *Havaldar (Nayak) Ishar Singh and his men, undaunted by the hopeless situation they were in, fought with grim determination.*

ਤ ਵਜੇ ਦੇ ਕਰੀਬ ਸ. ਗੁਰਮੁਖ ਸਿੰਘ ਨੇ ਲਾਕ ਹਾਰਟ ਦੇ ਕਿਲ੍ਹੇ ਵਿਚ ਤੈਨਾਤ ਕਰਨਲ ਹਾਰਟਨ ਨੂੰ ਸੂਚਨਾ ਦਿੱਤੀ ਕਿ ਗੜ੍ਹੀ ਵਿਚਲਾ ਗੋਲਾ-ਬਾਰੂਦ ਮੁੱਕ ਰਿਹਾ ਹੈ, ਹੁਣ ਕੀ ਆਦੇਸ਼ ਹੈ। ਕਰਨਲ ਸਾਹਿਬ ਦਾ ਹੁਕਮ ਸੀ, ਡਟੇ ਰਹੋ ਤੇ ਜਿਸ ਤਰ੍ਹਾਂ ਹੋ ਸਕੇ ਦੁਸ਼ਮਣ ਦਾ ਮੁਕਾਬਲਾ ਕਰਦੇ ਰਹੋ।

ਕਿਲ੍ਹੇ ਤਕ ਪਹੁੰਚਣ ਲਈ ਕਬਾਇਲੀਆਂ ਨੇ ਲੜਾਈ ਦੀ ਇਕ ਸੂਝ-ਭਰੀ ਚਾਲ ਖੇਡੀ। ਉਨ੍ਹਾਂ ਨੇ ਇਕ ਮੰਜੀ ਲੈ ਕੇ ਉਸ ਉੱਤੇ ਮਿੱਟੀ ਤੇ ਪੱਥਰਾਂ ਦੀ ੩ ਫੁੱਟ ਮੋਟੀ ਤਹਿ ਬਣਾ ਕੇ ਉਸ ਦੀ ਆੜ ਵਿਚ ਕਿਲ੍ਹੇ ਵੱਲ ਵਧਣਾ ਸ਼ੁਰੂ ਕਰ ਦਿੱਤਾ ਤੇ ਸੁਰੱਖਿਆ ਵਾਲੀ ਥਾਂ ’ਤੇ ਪਹੁੰਚ ਗਏ, ਜਿਥੇ ਗੋਲੀ ਦੀ ਮਾਰ ਨਹੀਂ ਹੋ ਸਕਦੀ ਸੀ। ਗੜ੍ਹੀ ਦੇ ਨੇੜੇ ਪਹੁੰਚ ਕੇ ਉਨ੍ਹਾਂ ਨੇ ਇਕ ਕੰਧ ਵਿਚ ਪਾੜ ਪਾਇਆ ਅਤੇ ਇਸ ਪਾਸੇ ਸੁੱਕੀਆਂ ਲੱਕੜਾਂ ਇਕੱਠੀਆਂ ਕਰ ਕੇ ਅੱਗ ਲਗਾ ਦਿੱਤੀ। ਸ. ਗੁਰਮੁਖ ਸਿੰਘ ਨੇ ਫਿਰ ਪਿੱਛੇ ਇਤਲਾਹ ਦਿੱਤੀ ਕਿ ਹੁਣ ਦਾਰੂ-ਸਿੱਕਾ ਬਿਲਕੁਲ ਮੁੱਕ ਗਿਆ ਹੈ ਤੇ ਦੁਸ਼ਮਣ ਕਿਲ੍ਹੇ ਦੇ ਨਾਲ ਮੁਰਦਿਆਂ ਦੀਆਂ ਲੋਥਾਂ ਨੂੰ ਰੱਖ ਕੇ ਉੱਪਰ ਚੜ੍ਹ ਰਿਹਾ ਹੈ ਅਤੇ ਸਾਡੇ ਦੋ ਸਿਪਾਹੀ ਕਿਲ੍ਹੇ ’ਤੇ ਚੜ੍ਹ ਰਹੇ ਦੁਸ਼ਮਣ ਨਾਲ ਲੜ ਰਹੇ ਹਨ ਅਤੇ ਬਾਕੀ ਕਿਲ੍ਹੇ ਵਿਚ ਦਾਖ਼ਲ ਹੋ ਚੁਕੇ ਦੁਸ਼ਮਣਾਂ ਨਾਲ ਲੜ ਰਹੇ ਹਨ।

ਸਾਰਾਗੜ੍ਹੀ ਦੇ ਅੰਦਰੋਂ ਫਾਇਰਿੰਗ ਦਾ ਜਵਾਬ ਨਾ ਮਿਲਣ ਕਰਕੇ ਕਬਾਇਲੀ ਅੱਗੇ ਵਧਦੇ ਆ ਰਹੇ ਸਨ। ਇਕ ਵਾਰ ਫਿਰ ਸ. ਗੁਰਮੁਖ ਸਿੰਘ ਨੇ ਲਾਕ ਹਾਰਟਨ ਦੇ ਕਿਲ੍ਹੇ ਵਿਚ ਸੂਚਨਾ ਭੇਜੀ ਕਿ ਅਸੀਂ ਹਰ ਪਾਸੇ ਤੋਂ ਘਿਰ ਗਏ ਹਾਂ ਪਰ ਫ਼ਿਕਰ ਨਾ ਕਰੋ, ਅਸੀਂ ਮਰ ਜਾਵਾਂਗੇ ਪਰ ਦੁਸ਼ਮਣ ਸਾਹਮਣੇ ਹਥਿਆਰ ਨਹੀਂ ਸੁੱਟਾਂਗੇ। ਅਸਲਾ ਖ਼ਤਮ ਹੋਣ ਮਗਰੋਂ ਜਵਾਨ ਤਲਵਾਰਾਂ ਅਤੇ ਸੰਗੀਨਾਂ ਲੈ ਕੇ ਮੈਦਾਨ ਵਿਚ ਨਿੱਤਰ ਗਏ। ਗੜ੍ਹੀ ਦਾ ‘ਕਮਾਂਡਰ’ ਹਵਾਲਦਾਰ ਸ. ਈਸ਼ਰ ਸਿੰਘ ਵੀ ਆਖ਼ਰੀ ਗੋਲੀ ਤਕ ਪਠਾਣਾਂ ਨਾਲ ਜੂਝਦਾ ਸ਼ਹੀਦ ਹੋ ਚੁੱਕਾ ਸੀ।

ਇਸ ਗਹਿਗੱਚ ਤੇ ਅਣ-ਸਾਵੀਂ ਲੜਾਈ ਵਿਚ ਬਚੇ ਹੋਏ ਸਿੰਘਾਂ ’ਚੋਂ ਕੇਵਲ ਸੂਚਨਾ ਭੇਜਣ ਵਾਲਾ ਸ. ਗੁਰਮੁਖ ਸਿੰਘ ਹੀ ਬਚਿਆ ਸੀ। ਹੁਣ ਉਸ ਨੇ ਕਰਨਲ ਹਾਟਨ ਕੋਲੋਂ ਆਗਿਆ ਮੰਗੀ ਕਿ ਉਹ ਸੰਚਾਰ ਉਪਕਰਣਾਂ ਨੂੰ ਬੰਦ ਕਰ ਕੇ ਆਪਣੀ ਰਾਈਫਲ ਚੁੱਕ ਕੇ ਦੁਸ਼ਮਣਾਂ ਨਾਲ ਭਿੜ ਜਾਵੇ। ਆਗਿਆ ਮਿਲਦੇ ਹੀ ਉਸ ਨੇ ਸੰਚਾਰ-ਸਾਧਨਾਂ ਲਈ ਵਰਤੇ ਜਾ ਰਹੇ ਸਾਰੇ ਉਪਕਰਣ ਕੱਪੜੇ ਦੇ ਥੈਲੇ ਵਿਚ ਬੰਦ ਕੀਤੇ ਅਤੇ ‘ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ’ ਦਾ ਨਾਅਰਾ ਬੁਲੰਦ ਕਰਦਾ, ਆਪਣੀ ਰਾਈਫਲ ਚੁੱਕ ਕੇ ਦੁਸ਼ਮਣਾਂ ’ਤੇ ਟੁੱਟ ਕੇ ਪੈ ਗਿਆ।

ਕਬਾਇਲੀ ਅਫਗਾਨ ਮੰਨਦੇ ਹਨ ਕਿ ਇਕੱਲੇ ਗੁਰਮੁਖ ਸਿੰਘ ਨੇ 'ਸ਼ਹੀਦ' ਹੋਣ ਤੋਂ ਪਹਿਲਾਂ ਸਾਡੇ ੨੦ ਬੰਦਿਆਂ ਨੂੰ ਢੇਰੀ ਕਰ ਦਿੱਤਾ ਸੀ। ਹੁਣ ਤਕ ਕਰਨਲ ਹਾਟਨ ਨੂੰ ਸੁਨੇਹੇ ਮਿਲਣੇ ਵੀ ਬੰਦ ਹੋ ਚੁੱਕੇ ਸਨ।

੩੬ ਸਿੱਖ ਰੈਜਮੈਂਟ ਦੇ ਇਹ ੨੨ ਦੇ ੨੨ ਸਿੰਘ ਉਥੇ ਹੀ ਸ਼ਹੀਦ ਹੋ ਗਏ। ਉਨ੍ਹਾਂ ਨੇ ਮੁੜ ਫੇਰ ਆਪਣੀ ਜਨਮ-ਭੂਮੀ ਨਾ ਵੇਖੀ। ਸਾਰਾਗੜ੍ਹੀ ਦੇ ਖੰਡਰ ਹੀ ਉਨ੍ਹਾਂ ਦੀਆਂ ਯਾਦਗਾਰਾਂ ਬਣ ਗਈਆਂ। ਇਹ ਮੁਹਾਵਰਾ ਕਿ 'ਘਰ ਦੀ ਬਦਨਾਮੀ ਨਾਲੋਂ ਵਿਦੇਸ਼ੀ ਕਬਰ ਹੀ ਚੰਗੀ ਹੁੰਦੀ ਹੈ' (Better a foreign grave than native scorn) ਇਥੇ ਕਿੰਨਾ ਸੁਹਣਾ ਢੁੱਕਦਾ ਹੈ!

ਇਕ ਕਵੀ ਨੇ ਲਿਖਿਆ ਹੈ:

*On Saragarhi remparts died the Bravest of the Brave*
*'Neath Saragarhi' ruined walls*
*found a fitting grave,*
*for Saragarhi bens the fame,*
*They gave their lives to save.*

(ਸਾਰਾਗੜ੍ਹੀ ਦੇ ਕਿਲ੍ਹੇ ਵਿਚ ਉਹ ਬਹਾਦਰਾਂ ਦੇ ਬਹਾਦਰ ਮਾਰੇ ਗਏ ਅਤੇ ਸਾਰਾਗੜ੍ਹੀ ਦਿਆਂ ਖੰਡਰਾਂ ਵਿਚ ਹੀ ਉਨ੍ਹਾਂ ਦੀਆਂ ਯਾਦਗਾਰਾਂ ਬਣੀਆਂ ਅਤੇ ਉਨ੍ਹਾਂ ਨੇ ਸਾਰਾਗੜ੍ਹੀ ਦੀ ਪ੍ਰਸਿੱਧੀ ਨੂੰ ਆਪਣੀਆਂ ਜਾਨਾਂ ਦੇ ਕੇ ਕਾਇਮ ਕੀਤਾ)।

ਹੁਣ ਕਬਾਇਲੀਆਂ ਨੇ ਆਪਣੇ ਸਾਥੀਆਂ ਦੀਆਂ ਲਾਸ਼ਾਂ ਨੂੰ ਗੜ੍ਹੀ 'ਚੋਂ ਬਾਹਰ ਕੱਢ ਕੇ ਗੜ੍ਹੀ ਨੂੰ ਅੱਗ ਲਗਾ ਦਿੱਤੀ। ਇਕ ਤਰ੍ਹਾਂ ਨਾਲ ਇਸ ਨੇ ਹੀ ਸ਼ਹੀਦ ਹੋਣ ਵਾਲੇ ਸਿੰਘਾਂ ਦੀ ਅੰਤਮ ਰਸਮ, ਅੰਤਮ ਸੰਸਕਾਰ ਦੀ ਭੂਮਿਕਾ ਨਿਭਾਈ। ਇਸ ਤਰ੍ਹਾਂ ਇਹ ਜਵਾਨ ਆਪਣਾ ਫ਼ਰਜ਼ ਨਿਭਾਉਂਦੇ ਤੇ ਬਹਾਦਰੀ ਦੀ ਮਿਸਾਲ ਕਾਇਮ ਕਰ ਕੇ ਆਖ਼ਰ ਗੜ੍ਹੀ ਦੀ ਰਾਖ਼ ਵਿਚ ਹੀ ਮਿਲ ਗਏ ਸਨ। ਬ੍ਰਿਗੇਡੀਅਰ ਡੀ.ਐਮ. ਬਾਹੀ ਨੇ 'ਟਾਈਮਜ਼ ਆਫ ਇੰਡੀਆ' ਦੇ ੨੨ ਸਤੰਬਰ ੧੯੯੭ ਦੇ ਅੰਕ ਵਿਚ ਲਿਖਿਆ ਸੀ:

*The smouldering ruins of Saragarhi formed a befitting funeral pyre for the immortal heroes... they fought to the 'last man and last bullet' not yielding an inch of ground to the enemy.*

ਇਨ੍ਹਾਂ ੨੨ ਸਿੱਖਾਂ ਨੇ ਸ਼ਹੀਦੀਆਂ ਪਾ ਕੇ ਆਪਣੀ ਅਣਖ, ਆਪਣੀ ਕੌਮ ਦੀ ਇੱਜ਼ਤ ਅਤੇ ਆਪਣੀਆਂ ਰਵਾਇਤਾਂ ਨੂੰ ਦਾਗ਼ ਨਹੀਂ ਲੱਗਣ ਦਿੱਤਾ। ਇਨ੍ਹਾਂ ਨੇ ਆਪਣੇ ਗੁਰੂ ਸਾਹਿਬ ਦੀ ਬਖ਼ਸ਼ੀ ਹੋਈ ਸ਼ਕਤੀ ਦੀ ਲਾਭਦਾਇਕ ਵਰਤੋਂ ਕੀਤੀ ਅਤੇ ਸ਼ਹੀਦ ਹੋ ਕੇ ਆਪਣੇ ਤੋਂ ਪਹਿਲਾਂ ਸ਼ਹੀਦ ਹੋਏ ਸਿੰਘਾਂ ਦੀ ਲਿਸਟ ਵਿਚ ਆਪਣੇ ਨਾਂ

ਦਰਜ ਕਰਵਾ ਲਏ।

ਅਗਲੀ ਸਵੇਰ (੧੩ ਸਤੰਬਰ, ੧੮੯੭) ਨੂੰ ਜਦੋਂ ਰਾਹਤ ਦਲ ਸਾਰਾਗੜ੍ਹੀ ਪਹੁੰਚਿਆ ਤਾਂ ਉਥੇ ਇਕ ਦਿਨ ਪਹਿਲਾਂ ਹੋਈ ਘਮਸਾਣ ਦੀ ਲੜਾਈ ਅਤੇ ਸਿੱਖ ਸ਼ਹੀਦਾਂ ਦੀਆਂ ਨਿਸ਼ਾਨੀਆਂ ਆਪਣੀ ਦਾਸਤਾਨ ਆਪ ਬਿਆਨ ਕਰ ਰਹੀਆਂ ਸਨ। ਭਾਰੀ ਮਾਤਰਾ ਵਿਚ ਜਾਨੀ ਅਤੇ ਮਾਲੀ ਨੁਕਸਾਨ ਉਠਾ ਕੇ ਪਰਤ ਰਹੇ ਕਬਾਇਲੀਆਂ ਨੇ ਵੀ ਕਦੇ ਨਹੀਂ ਸੀ ਸੋਚਿਆ ਕਿ ਇੰਨੀ ਥੋੜ੍ਹੀ ਗਿਣਤੀ ਵਿਚਲੇ ਸਿੱਖ ਸੂਰਬੀਰ ਉਨ੍ਹਾਂ ਦਾ ਇਤਨਾ ਨੁਕਸਾਨ ਕਰ ਦੇਣਗੇ।

ਜਦੋਂ ਸਾਰਾਗੜ੍ਹੀ ਦੀ ਘਟਨਾ ਅਤੇ ਸਿੱਖ ਸੂਰਬੀਰਾਂ ਦੀ ਕੁਰਬਾਨੀ ਦੀ ਗੱਲ ਇੰਗਲੈਂਡ ਵਿਖੇ ਰਾਣੀ ਵਿਕਟੋਰੀਆ ਤਕ ਪਹੁੰਚੀ ਤਾਂ ਉਸ ਵਕਤ ਦੇ ਬ੍ਰਿਟਿਸ਼ ਪਾਰਲੀਮੈਂਟ ਦੇ ਸੈਸ਼ਨ ਦੌਰਾਨ ਦੋਹਾਂ ਸਦਨਾਂ ਦੇ ਸਾਰੇ ਮੈਂਬਰਾਂ ਨੇ ਖੜ੍ਹੇ ਹੋ ਕੇ ਇਨ੍ਹਾਂ ਬਹਾਦਰਾਂ ਦੀ ਅਦੁੱਤੀ ਕੁਰਬਾਨੀ ਨੂੰ ਸਰਾਹੁੰਦਿਆਂ ਕਿਹਾ ਕਿ ਇੰਗਲੈਂਡ ਅਤੇ ਹਿੰਦੁਸਤਾਨ ਦੇ ਲੋਕਾਂ ਨੂੰ ੩੬ ਸਿੱਖ ਰੈਜਮੈਂਟ ਦੇ ਇਨ੍ਹਾਂ ਵੀਰ ਸੈਨਿਕਾਂ 'ਤੇ ਬੜਾ ਮਾਣ ਹੈ। ਜਿਸ ਦੇਸ਼ ਦੀ ਫੌਜ ਵਿਚ ਸਿੱਖਾਂ ਵਰਗੀ ਬਹਾਦਰ ਕੌਮ ਹੋਵੇ, ਉਹ ਦੇਸ਼ ਲੜਾਈ ਦੇ ਮੈਦਾਨ ਵਿਚ ਕਦੇ ਹਾਰ ਨਹੀਂ ਸਕਦਾ।

ਸਾਰਾਗੜ੍ਹੀ ਦੀ ਜੰਗ ਸਿੱਖਾਂ ਵੱਲੋਂ ਅੰਗਰੇਜ਼ੀ ਹਕੂਮਤ ਅਧੀਨ ਲੜੀ ਗਈ। ਇਸ ਜੰਗ ਵਿਚ ਸਿੱਖਾਂ ਦੁਆਰਾ ਦਿਖਾਈ ਗਈ ਬਹਾਦਰੀ ਨੂੰ ਇੰਗਲੈਂਡ ਦੀ ਪਾਰਲੀਮੈਂਟ ਵਿਚ ਵੀ ਸ਼ਲਾਘਾ ਪ੍ਰਾਪਤ ਹੋਈ ਅਤੇ ਉਸ ਵਕਤ ਦੇ ਪਾਰਲੀਮੈਂਟ ਸੈਸ਼ਨ ਵਿਚ ਇਸ ਜੰਗ ਵਿਚ ਸ਼ਹੀਦ ਹੋਏ ਸਿੰਘਾਂ ਨੂੰ ਦੋ ਮਿੰਟ ਲਈ ਖੜ੍ਹੇ ਹੋ ਕੇ ਮੋਨ ਧਾਰ ਕੇ ਸ਼ਰਧਾਂਜਲੀ ਅਰਪਿਤ ਕੀਤੀ ਗਈ ਅਤੇ ਇਹ ਸ਼ਬਦ ਕਹੇ ਗਏ, "ਇੰਗਲੈਂਡ ਤੇ ਭਾਰਤ ਦੀ ਜਨਤਾ ਨੂੰ ੩੬ ਸਿੱਖ ਰੈਜਮੈਂਟ 'ਤੇ ਮਾਣ ਹੈ ਅਤੇ ਜਿਸ ਦੇਸ਼ ਦੀ ਫੌਜ ਵਿਚ ਸਿੱਖਾਂ ਵਰਗੀ ਬਹਾਦਰ ਕੌਮ ਹੋਵੇ, ਉਹ ਦੇਸ਼ ਲੜਾਈ ਦੇ ਮੈਦਾਨ ਵਿਚ ਕਦੇ ਵੀ ਹਾਰ ਦਾ ਮੂੰਹ ਨਹੀਂ ਦੇਖ ਸਕਦਾ।"

ਸਾਰਾਗੜ੍ਹੀ ਦੀ ਜੰਗ ਸਮੂਹਿਕ ਸੂਰਮਗਤੀ ਦਾ ਇਕ ਅਸਾਧਾਰਨ ਕਾਰਨਾਮਾ ਹੈ, ਜਿਸ ਵਰਗੀ ਕੋਈ ਹੋਰ ਮਿਸਾਲ ਦੁਨੀਆਂ ਦੇ ਇਤਿਹਾਸ ਵਿਚ ਕਿਤੇ ਨਹੀਂ ਮਿਲਦੀ।

ਇਹ ਕੋਈ ਪਹਿਲੀ ਵਾਰ ਵੀ ਨਹੀਂ ਹੋਇਆ ਸੀ ਕਿ ਅੰਗਰੇਜ਼ਾਂ ਨੇ ਸਿੱਖਾਂ ਦੀ ਬਹਾਦਰੀ ਦੀ ਪ੍ਰਸ਼ੰਸਾ ਕਰਕੇ ਸਿੱਖਾਂ ਨੂੰ ਸਤਿਕਾਰ ਭੇਂਟ ਕੀਤਾ ਸੀ, ਸਗੋਂ ਇਸ ਤੋਂ ਪਹਿਲਾਂ ਜਦੋਂ ਸਿੱਖ ਅੰਗਰੇਜ਼ਾਂ ਵਿਰੁੱਧ ਹੀ ਲੜੇ ਸਨ ਤਾਂ ਇਕ ਅੰਗਰੇਜ਼ ਅਫਸਰ ਕਨਿੰਘਮ ਨੇ ਸਿੱਖਾਂ ਦੀ ਸੂਰਬੀਰਤਾ ਦੀ ਉਸ ਵਕਤ ਵੀ ਪ੍ਰਸ਼ੰਸਾ ਕੀਤੀ ਸੀ।

ਇਨ੍ਹਾਂ ਸਿੱਖ ਸੈਨਿਕਾਂ ਦੀ ਬਹਾਦਰੀ ਅਤੇ ਫ਼ਰਜ਼ ਲਈ ਕੁਰਬਾਨ ਹੋ ਜਾਣ ਦੀ ਭਾਵਨਾ ਨੂੰ ਵੇਖਦੇ ਹੋਏ ਇੰਗਲੈਂਡ ਦੀ ਸਰਕਾਰ ਨੇ ਸਾਰੇ ਬਹਾਦਰਾਂ ਨੂੰ ਮਰਨ-ਉਪਰੰਤ

'ਇੰਡੀਅਨ ਆਰਡਰ ਆਫ ਮੈਰਿਟ' ਨਾਲ ਸਨਮਾਨਿਤ ਕੀਤਾ ਤੇ ਉਨ੍ਹਾਂ ਦੇ ਵਾਰਸਾਂ ਨੂੰ ੫੦੦ ਰੁਪਏ ਨਕਦ ਅਤੇ ੨-੨ ਮੁਰੱਬੇ ਜ਼ਮੀਨ (੫੦-੫੦ ਏਕੜ) ਦਿੱਤੀ ਗਈ ਤਾਂ ਕਿ ਉਹ ਸਨਮਾਨਜਨਕ ਜ਼ਿੰਦਗੀ ਜੀਅ ਸਕਣ। ਇਹ ਮੈਡਲ 'ਵਿਕਟੋਰੀਆ ਕਰਾਸ' ਅਤੇ ਅਜ਼ਾਦ ਭਾਰਤ ਵਿਚ ਦਿੱਤੇ ਜਾਂਦੇ 'ਪਰਮਵੀਰ ਚੱਕਰ' ਦੇ ਬਰਾਬਰ ਹਨ। ੩੬ਵੀਂ ਸਿੱਖ ਬਟਾਲੀਅਨ ਨੂੰ ਵੀ ਜੰਗੀ ਸਨਮਾਨ ਨਾਲ ਸਨਮਾਨਿਤ ਕੀਤਾ ਗਿਆ। ਸਾਰਾਗੜ੍ਹੀ ਵਿਖੇ ਸ਼ਹੀਦ ਹੋਣ ਵਾਲੇ ਸੂਰਬੀਰਾਂ ਦੇ ਨਾਮ ਜਿਨ੍ਹਾਂ ਨੂੰ ੧੨ ਸਤੰਬਰ ੧੮੯੭ ਈ. ਨੂੰ ਉਪਰੋਕਤ ਸਨਮਾਨ ਦਿੱਤਾ ਗਿਆ, ਇਸ ਪ੍ਰਕਾਰ ਹਨ:

| **ਪੇਟੀ ਨੰ:** | **ਰੈਂਕ** | **ਨਾਮ** | **ਐਡਰੈੱਸ** |
|---|---|---|---|
| ੧੬੫ | ਹਵਾਲਦਾਰ | ਈਸ਼ਰ ਸਿੰਘ | ਪਿੰਡ ਤੇ ਡਾਕ. ਝੋਰੜਾਂ, ਵਾਇਆ ਬਸੀਆਂ, ਤਹਿ. ਜਗਰਾਓਂ, ਜ਼ਿਲ੍ਹਾ ਲੁਧਿਆਣਾ |
| ੩੩੨ | ਨਾਇਕ | ਲਾਲ ਸਿੰਘ | ਪਿੰਡ ਧੁਨ, ਤਹਿ. ਤਰਨਤਾਰਨ (ਅੰਮ੍ਰਿਤਸਰ) |
| ੫੪੬ | ਲਾਂਸ ਨਾਇਕ | ਚੰਦਾ ਸਿੰਘ | ਪਿੰਡ ਸੰਧੋ, ਤਹਿ. ਧਾਂਦੇ (ਪਟਿਆਲਾ) |
| ੧੬੩ | ਸਿਪਾਹੀ | ਰਾਮ ਸਿੰਘ | ਪਿੰਡ ਸੈਦੋਪੁਰ (ਅੰਬਾਲਾ) |
| ੧੮੨ | ਸਿਪਾਹੀ | ਸਾਹਿਬ ਸਿੰਘ | --- |
| ੧੯੨ | ਸਿਪਾਹੀ | ਉੱਤਮ ਸਿੰਘ | ਪਿੰਡ ਚੜਿੱਕ, ਤਹਿ. ਮੋਗਾ, (ਫਿਰੋਜ਼ਪੁਰ) |
| ੨੮੭ | ਸਿਪਾਹੀ | ਰਾਮ ਸਿੰਘ | --- |
| ੩੫੯ | ਸਿਪਾਹੀ | ਹੀਰਾ ਸਿੰਘ | ਪਿੰਡ ਦੂਲੋ ਰੂਲਾ (ਲਾਹੌਰ) |
| ੬੮੭ | ਸਿਪਾਹੀ | ਦਇਆ ਸਿੰਘ | ਪਿੰਡ ਖੜਕ ਸਿੰਘ ਵਾਲਾ (ਪਟਿਆਲਾ) |
| ੭੬੦ | ਸਿਪਾਹੀ | ਜੀਵਨ ਸਿੰਘ | ਪਿੰਡ ਸੰਗਤਪੁਰ, ਤਹਿ. ਨਕੋਦਰ (ਜਲੰਧਰ) |
| ੭੯੧ | ਸਿਪਾਹੀ | ਭੋਲਾ ਸਿੰਘ | --- |
| ੩੧੪ | ਸਿਪਾਹੀ | ਗੁਰਮੁਖ ਸਿੰਘ | ਪਿੰਡ ਕਮਾਨਾ, ਤਹਿ. ਗੜ੍ਹਸ਼ੰਕਰ (ਹੁਸ਼ਿਆਰਪੁਰ) |
| ੮੩੪ | ਸਿਪਾਹੀ | ਨਾਰਾਇਣ ਸਿੰਘ | ਪਿੰਡ ਥੁਲੀਵਾਲ, ਤਹਿ. ਬੱਸੀ, (ਪਟਿਆਲਾ) |
| ੮੭੧ | ਸਿਪਾਹੀ | ਜੀਵਨ ਸਿੰਘ | ਪਿੰਡ ਥਹਵਾਲ, ਤਹਿ. ਬੱਸੀ (ਪਟਿਆਲਾ) |
| ੧੨੨੧ | ਸਿਪਾਹੀ | ਨੰਦ ਸਿੰਘ | ਪਿੰਡ ਅਟਵਾਲ (ਹੁਸ਼ਿਆਰਪੁਰ) |
| ੧੨੫੭ | ਸਿਪਾਹੀ | ਭਗਵਾਨ ਸਿੰਘ | ਪਿੰਡ ਲੋਹਗੜ੍ਹ, ਤਹਿ. ਅਮਰਗੜ੍ਹ (ਪਟਿਆਲਾ) |
| ੧੨੬੫ | ਸਿਪਾਹੀ | ਭਗਵਾਨ ਸਿੰਘ | ਪਿੰਡ ਮੰਡਿਆਲਾ, ਤਹਿ. ਤੇ ਜ਼ਿਲ੍ਹਾ ਲੁਧਿਆਣਾ |
| ੧੩੨੭ | ਸਿਪਾਹੀ | ਸੁੰਦਰ ਸਿੰਘ | --- |
| ੧੫੫੬ | ਸਿਪਾਹੀ | ਬੂਟਾ ਸਿੰਘ | ਪਿੰਡ ਸ਼ੇਰਪੁਰ, ਤਹਿ. ਫਿਲੌਰ (ਜਲੰਧਰ) |
| ੧੬੫੧ | ਸਿਪਾਹੀ | ਜੀਵਾ ਸਿੰਘ | --- |
| ੧੭੩੩ | ਸਿਪਾਹੀ | ਗੁਰਮੁਖ ਸਿੰਘ | ਪਿੰਡ ਦਮੋਂਦਾ (ਜਲੰਧਰ) |
| | ਸਵੀਪਰ | ਦਾਉ ਸਿੰਘ | ਪਿੰਡ ਦਮੋਂਦਾ (ਜਲੰਧਰ) |

ਸਿੱਖ ਫੌਜੀਆਂ ਦੀ ਇਸ ਬਹਾਦਰੀ ਨੂੰ ਦ੍ਰਿਸ਼ਟੀਮਾਨ ਕਰਨ ਲਈ ਅਲਾਹਾਬਾਦ ਦੇ ਅਖ਼ਬਾਰ 'ਪਾਇਨੀਅਰ' ਨੇ ਸਭ ਤੋਂ ਪਹਿਲਾਂ ਇਹ ਆਵਾਜ਼ ਉਠਾਈ ਕਿ ਇਨ੍ਹਾਂ ਸਿੱਖ ਸੂਰਬੀਰਾਂ ਦੇ ਮਾਣ ਵਿਚ ਕੋਈ ਢੁਕਵੀਂ ਯਾਦਗਾਰ ਕਾਇਮ ਕੀਤੀ ਜਾਏ। ਭਾਰਤ ਅਤੇ ਇੰਗਲੈਂਡ ਦੇ ਲੋਕਾਂ ਨੇ ਇਸ ਕਾਰਜ ਲਈ ਦਿਲ ਖੋਲ੍ਹ ਕੇ ਪੈਸਾ ਦਿੱਤਾ ਜਿਸ ਦੇ ਨਤੀਜੇ ਵਜੋਂ ਸਾਰਾਗੜ੍ਹੀ (ਵਜ਼ੀਰਸਤਾਨ) ਜਿਥੇ ਇਹ ਬਹਾਦਰ ਸ਼ਹੀਦ ਹੋਏ ਵਿਖੇ ਇਕ ਬੁਰਜ, ਫੋਰਟ ਲਾਕ ਹਾਰਟ ਵਿਖੇ ਇਕ ਮੀਨਾਰ ਅਤੇ ਅੰਮ੍ਰਿਤਸਰ ਵਿਖੇ ਸ੍ਰੀ ਹਰਿਮੰਦਰ ਸਾਹਿਬ ਪਾਸ ਇਕ ਗੁਰਦੁਆਰਾ ਸਾਹਿਬ ਅਤੇ ਫਿਰੋਜ਼ਪੁਰ ਰੈਜਮੈਂਟ ਜਿਸ ਨਾਲ ਸਭ ਤੋਂ ਵੱਧ ਗਿਣਤੀ ਵਿਚ ਸ਼ਹੀਦ ਸੰਬੰਧਿਤ ਸਨ, ਵਿਖੇ ਇਕ ਗੁਰਦੁਆਰਾ ਸਾਹਿਬ ਸਥਾਪਿਤ ਕੀਤਾ ਗਿਆ। ਅੰਮ੍ਰਿਤਸਰ ਵਾਲਾ ਗੁਰਦੁਆਰਾ, ਗੁਰਦੁਆਰਾ ਸਾਰਾਗੜ੍ਹੀ ਸਾਹਿਬ ਕਰਕੇ ਜਾਣਿਆ ਜਾਂਦਾ ਹੈ ਜੋ ਕਿ ਚੌਂਕ ਧਰਮ ਸਿੰਘ ਮਾਰਕੀਟ ਦੇ ਨਜ਼ਦੀਕ ਹੈ, ਜਿਸ ਵਿਚ ਲੱਗੀ ਮਾਰਬਲ ਦੀ ਸਿਲ 'ਤੇ ਉਨ੍ਹਾਂ ਸੂਰਬੀਰਾਂ ਦੇ ਨਾਮ ਦਰਜ ਹਨ ਜੋ ੧੨ ਸਤੰਬਰ, ੧੮੯੭ ਈ. ਨੂੰ ਸਾਰਾਗੜ੍ਹੀ ਵਿਖੇ ਜੂਝਦੇ ਹੋਏ ਸ਼ਹੀਦ ਹੋ ਗਏ ਸਨ।

ਫਿਰੋਜ਼ਪੁਰ ਵਾਲੀ ਯਾਦਗਾਰ ਉਸ ਸਮੇਂ ਫੌਜ ਵੱਲੋਂ ਬਹਾਦਰ ਸਿਪਾਹੀਆਂ ਨੂੰ ਸ਼ਰਧਾਂਜਲੀ ਦੇਣ ਲਈ ੨੭, ੧੧੮/- ਰੁਪਏ ਖਰਚ ਕਰਕੇ ਬਣਾਈ ਗਈ। ਇਸ ਲਈ ਇੰਗਲੈਂਡ ਦੀ ਮਲਕਾ ਨੇ ਵੀ ਫੰਡ ਪ੍ਰਦਾਨ ਕੀਤਾ ਸੀ। ਇਸ ਯਾਦਗਾਰ ਦਾ ਉਦਘਾਟਨ ਪੰਜਾਬ ਦੇ ਲੈਫਟੀਨੈਂਟ ਗਵਰਨਰ ਸਰ ਚਾਰਲਸ ਮੋਂਟਗੁਮਰੀ ਨੇ ੧੮ ਜਨਵਰੀ, ੧੯੦੪ ਈ. ਨੂੰ ਕੀਤਾ ਸੀ। ਉਸੇ ਦਿਨ ਸਾਰਾਗੜ੍ਹੀ ਵਿਖੇ ਉਸਾਰੇ ਗਏ ਬੁਰਜ ਨੂੰ ਵੀ ਲੋਕਾਂ ਲਈ ਖੋਲ੍ਹ ਦਿੱਤਾ ਗਿਆ ਸੀ।

ਹਰ ਸਾਲ ੧੨ ਸਤੰਬਰ ਨੂੰ ਫੌਜ ਵੱਲੋਂ ਸਾਰਾਗੜ੍ਹੀ ਵਿਖੇ ਸ਼ਹੀਦ ਹੋਏ ਫੌਜੀਆਂ ਨੂੰ ਸ਼ਰਧਾਂਜਲੀ ਦੇਣ ਲਈ ਸਾਰਾਗੜ੍ਹੀ ਦਿਵਸ ਮਨਾਇਆ ਜਾਂਦਾ ਹੈ।

ਇਨ੍ਹਾਂ ਸਿੰਘਾਂ ਦੀ ਸ਼ਹੀਦੀ ਨੇ ਸਾਰੇ ਯੂਰਪ ਵਿਚ ਤਹਿਲਕਾ ਮਚਾ ਦਿੱਤਾ। ਇਨ੍ਹਾਂ ਦੀ ਕੁਰਬਾਨੀ ਦੀਆਂ ਕਹਾਣੀਆਂ ਫਰਾਂਸ, ਇਟਲੀ ਅਤੇ ਜਾਪਾਨ ਆਦਿ ਦੇਸ਼ਾਂ ਦੇ ਸਕੂਲੀ ਬੱਚਿਆਂ ਨੂੰ ਤਾਂ ਪੜ੍ਹਾਈਆਂ ਜਾਣ ਲੱਗ ਪਈਆਂ। ਸਿੱਖ ਫੌਜ ਦੀ ਇਹ ਇੱਛਾ ਹੋਣ ਦੇ ਬਾਵਜੂਦ ਕਿ ਉਨ੍ਹਾਂ ਦੀ ਬਹਾਦਰੀ ਦੀ ਦਾਸਤਾਨ ਬਾਰੇ ਸਾਡੇ ਭਾਰਤ ਦੇ ਸਮੂਹ ਵਿਦਿਅਕ ਅਦਾਰਿਆਂ ਦੇ ਬੱਚਿਆਂ ਨੂੰ ਜਾਣੂ ਕਰਵਾਇਆ ਜਾਵੇ ਅਫ਼ਸੋਸ ਹੈ ਕਿ ਅਜੇ ਵੀ ਸਾਡੇ ਸਕੂਲਾਂ ਅਤੇ ਕਾਲਜਾਂ ਦੀਆਂ ਪੁਸਤਕਾਂ ਵਿਚ ਸਾਰਾਗੜ੍ਹੀ ਦੇ ਇਤਿਹਾਸ ਦਾ ਕੋਈ ਜ਼ਿਆਦਾ ਜ਼ਿਕਰ ਨਹੀਂ ਮਿਲਦਾ।

ਜਿਸ ਦੇਸ਼ ਨੂੰ ਅਜ਼ਾਦ ਕਰਾਉਣ ਵਿਚ ਅਤੇ ਦੇਸ਼ ਦੀ ਆਜ਼ਾਦੀ ਨੂੰ ਬਹਾਲ ਰੱਖਣ ਵਿਚ ਸਿੱਖਾਂ ਨੇ ਇੰਨੀਆਂ ਬੇਮਿਸਾਲ ਕੁਰਬਾਨੀਆਂ ਦਿੱਤੀਆਂ, ਉਸੇ ਦੇਸ਼ ਵਿਚ ਅੱਜ ਵੀ ਉਨ੍ਹਾਂ ਨੂੰ ਬਣਦਾ ਮਾਣ-ਸਤਿਕਾਰ ਨਾ ਦੇਣ ਲਈ ਉਨ੍ਹਾਂ ਦੀਆਂ ਕੁਰਬਾਨੀਆਂ

ਦੁਆਰਾ ਪ੍ਰਾਪਤ ਕੀਤੀ ਜਿੱਤ ਦਾ ਸਿਹਰਾ ਧੋਖੇ ਨਾਲ ਦੂਸਰੇ ਦੇ ਸਿਰ ਸਜਾਉਣ ਦੀਆਂ ਸਾਜ਼ਿਸ਼ਾਂ ਘੜੀਆਂ ਜਾਂਦੀਆਂ ਰਹੀਆਂ ਹਨ। ਜਿਵੇਂ ਕਿ ਹੁਣੇ ਪਿੱਛੇ ਜਿਹੇ ਹੀ ਇਹ ਸਾਬਤ ਹੋ ਚੁੱਕਾ ਹੈ ਕਿ ੧੯੯੯ ਈ. ਵਿਚ ਕਾਰਗਿਲ ਦੀ ਜੰਗ ਵੇਲੇ ਵੀ ੭੦-ਇਨਫੈਂਟਰੀ ਬ੍ਰਿਗੇਡ ਦੇ ਕਮਾਂਡਰ ਬ੍ਰਿਗੇਡੀਅਰ ਦਵਿੰਦਰ ਸਿੰਘ ਵੱਲੋਂ ਦਿਖਾਈ ਗਈ ਬਹਾਦਰੀ ਨੇ ਸਿੱਖਾਂ ਦੀ ਇਸ ਸ਼ਾਨਦਾਰ ਰਵਾਇਤ ਨੂੰ ਕਾਇਮ ਰੱਖਿਆ ਅਤੇ ਇਸ ਜੰਗ ਦੌਰਾਨ ਸਭ ਤੋਂ ਜ਼ਿਆਦਾ ਜ਼ੋਖ਼ਮ ਭਰਿਆ ਇਲਾਕਾ ਦੁਸ਼ਮਣ ਕੋਲੋਂ ਇਸੇ ਬ੍ਰਿਗੇਡ ਨੇ ਹੀ ਖਾਲੀ ਕਰਵਾਇਆ। ਇਸੇ ਬ੍ਰਿਗੇਡ ਨੇ ਹੀ ਕੁੱਲ ੮ ਜੰਗੀ ਕੈਦੀਆਂ ਵਿੱਚੋਂ ੬ ਕੈਦੀ ਅਤੇ ਦੁਸ਼ਮਣ ਪਾਸੋਂ ਸਭ ਤੋਂ ਵੱਧ ਹਥਿਆਰ ਵੀ ਇਸੇ ਬ੍ਰਿਗੇਡ ਨੇ ਕਾਬੂ ਕੀਤੇ ਅਤੇ ਸਭ ਤੋਂ ਵੱਧ ਸ਼ਹਾਦਤਾਂ ਵੀ ਇਸੇ ਬ੍ਰਿਗੇਡ ਨੇ ਹੀ ਦਿੱਤੀਆਂ। ਇਸ ਜੰਗ ਵਿਚ ਇਸ ਬ੍ਰਿਗੇਡ ਨੂੰ ਇਕ ਪਰਮਵੀਰ ਚੱਕਰ, ਦੋ ਮਹਾਂਵੀਰ ਚੱਕਰ, ੩੪ ਵੀਰ ਚੱਕਰ ਨਾਲ ਸਨਮਾਨਿਤ ਕੀਤਾ ਗਿਆ। ਪਰ ਬ੍ਰਿਗੇਡੀਅਰ ਦਵਿੰਦਰ ਸਿੰਘ ਨੂੰ ਸਿਰਫ ਇਕ ਗ਼ੈਰ-ਬਹਾਦਰੀ ਪੁਰਸਕਾਰ ਹੀ ਦਿੱਤਾ ਗਿਆ। ਬੇਸ਼ੱਕ ਬ੍ਰਿਗੇਡੀਅਰ ਦਵਿੰਦਰ ਸਿੰਘ ਨੂੰ ਉਸ ਦੀ ਬਹਾਦਰੀ ਨੂੰ ਸਾਬਤ ਕਰਨ ਵਿਚ ਗਿਆਰਾਂ ਸਾਲ ਲੱਗ ਗਏ ਅਤੇ ਉਹ ਆਪਣੀ ਬਹਾਦਰੀ ਨੂੰ ਆਪਣੇ ਕਾਰਜ-ਕਾਲ ਦੌਰਾਨ ਸਾਬਤ ਨਹੀਂ ਕਰ ਸਕੇ ਪਰ ਅਖੀਰ ਹੁਣ ਗਿਆਰਾਂ ਸਾਲਾਂ ਬਾਅਦ ਉਨ੍ਹਾਂ ਨੇ ਆਪਣੇ ਨਾਲ ਹੋਈ ਬੇਇਨਸਾਫੀ ਪ੍ਰਤੀ ਕਾਨੂੰਨੀ ਲੜਾਈ ਵੀ ਜਿੱਤ ਲਈ ਅਤੇ ਆਰਮਡ ਫੋਰਸਿਜ਼ ਟ੍ਰਿਬਿਊਨਲ ਦੀ ਵਿਸ਼ੇਸ਼ ਅਦਾਲਤ ਨੇ ਉਨ੍ਹਾਂ ਦੀ ਅਪੀਲ ਤੇ ਦਲੀਲ ਨੂੰ ਸਹੀ ਠਹਿਰਾਉਂਦਿਆਂ ਆਰਮੀ ਹੈੱਡਕੁਆਰਟਰ ਨੂੰ ਆਦੇਸ਼ ਦਿੱਤਾ ਹੈ ਕਿ ਉਹ ਕਾਰਗਿਲ ਦੀ ਲੜਾਈ ਨਾਲ ਸੰਬੰਧਿਤ ਆਪਣੇ ਰਿਕਾਰਡਾਂ 'ਚ ਸੋਧ ਕਰੇ। ਪਰ ਦੇਖਣ ਵਾਲੀ ਗੱਲ ਇਹ ਹੈ ਕਿ ਬ੍ਰਿਗੇਡੀਅਰ ਦਵਿੰਦਰ ਸਿੰਘ ਵਰਗੇ ਹੋਰ ਕਿੰਨੇ ਖੁਸ਼ਕਿਸਮਤ ਅਫ਼ਸਰ ਹਨ, ਜਿਨ੍ਹਾਂ ਨੂੰ ਇਨਸਾਫ ਮਿਲਿਆ ਹੋਵੇਗਾ ਜਾਂ ਮਿਲੇਗਾ।

ਅਜੇ ਵੀ ਵਕਤ ਹੈ ਕਿ ਅਸੀਂ ਆਪਣੇ ਇਸ ਗੌਰਵਸ਼ਾਲੀ ਇਤਿਹਾਸ ਨਾਲ, ਨਾ ਕੇਵਲ ਆਪਣੀ ਨੌਜਵਾਨ ਪੀੜ੍ਹੀ ਨੂੰ ਰੂ-ਬ-ਰੂ ਕਰਵਾ ਕੇ ਆਪਣੀਆਂ ਸ਼ਾਨਦਾਰ ਪ੍ਰਾਪਤੀਆਂ ਨੂੰ ਆਪਣੀ ਅਗਲੀ ਪੀੜ੍ਹੀ ਤਕ ਪਹੁੰਚਾਉਂਦੇ ਹੋਏ ਉਨ੍ਹਾਂ ਨੂੰ ਆਪਣੇ ਸ਼ਾਨਦਾਰ ਵਿਰਸੇ ਨਾਲ ਜੋੜੀਏ ਸਗੋਂ ਅੱਜ ਵੀ ਅਜ਼ਾਦ ਭਾਰਤ ਵਿਚ ਇੰਨੀਆਂ ਕੁਰਬਾਨੀਆਂ ਦੇਣ ਅਤੇ ਅਸਧਾਰਨ ਬਹਾਦਰੀ ਦਿਖਾਉਣ ਵਾਲੇ ਸਿੱਖਾਂ ਨਾਲ ਹੁੰਦੀ ਬੇਇਨਸਾਫੀ ਨੂੰ ਦੂਰ ਕਰਵਾਉਣ ਲਈ ਇਕਜੁੱਟ ਹੋ ਕੇ ਉਨ੍ਹਾਂ ਨੂੰ ਇਨਸਾਫ ਦਿਵਾ ਕੇ ਉਨ੍ਹਾਂ ਦਾ ਬਣਦਾ ਮਾਣ-ਸਤਿਕਾਰ ਬਹਾਲ ਕਰਵਾਈਏ। ਵੈਸੇ ਵੀ ਦੇਸ਼ ਦੀ ਭਲਾਈ ਲਈ ਇਹ ਜ਼ਰੂਰੀ ਹੈ ਕਿ ਫੌਜ ਵਿਚ ਸਿੱਖਾਂ ਨਾਲ ਹੋ ਰਹੀ ਅਜਿਹੀ ਬੇਇਨਸਾਫੀ ਨੂੰ ਖ਼ਤਮ ਕੀਤਾ ਜਾਵੇ, ਇਹੀ ਸ਼ਹੀਦਾਂ ਨੂੰ ਸੱਚੀ ਅਤੇ ਸੁੱਚੀ ਸ਼ਰਧਾਂਜਲੀ ਹੋਵੇਗੀ!

■

*ਜਨਮ ਦਿਵਸ ’ਤੇ ਵਿਸ਼ੇਸ਼ :*

# ਖਟਕੜ ਕਲਾਂ ਦੇ ਦੇਸ਼ ਭਗਤ ਪਰਵਾਰ ਦਾ ਵਾਰਸ ਸ਼ਹੀਦ ਭਗਤ ਸਿੰਘ

*-ਸਿਮਰਜੀਤ ਸਿੰਘ**

ਜ਼ਿਲ੍ਹਾ ਨਵਾਂ ਸ਼ਹਿਰ ਦਾ ਪ੍ਰਸਿੱਧ ਪਿੰਡ ਖਟਕੜ ਕਲਾਂ, ਬੰਗਾ-ਨਵਾਂ ਸ਼ਹਿਰ ਸੜਕ ’ਤੇ ਸਥਿਤ ਪੰਜਾਬ ਅਤੇ ਹੁਣ ਸਮੁੱਚੇ ਦੇਸ਼ ਦਾ ਵੀ ਇਕ ਪ੍ਰਸਿੱਧ ਇਤਿਹਾਸਕ ਪਿੰਡ ਹੈ। ਇਸ ਪਿੰਡ ਨੂੰ ਆਪਣੇ ਵਸਨੀਕ ਆਜ਼ਾਦੀ ਘੁਲਾਟੀਆਂ ਦੇ ਪਰਵਾਰ ’ਤੇ ਮਾਣ ਹੈ।

ਪਿੰਡ ਖਟਕੜ ਕਲਾਂ ਦੇ ਸਥਾਨ ’ਤੇ ਪਹਿਲਾਂ ਇਕ ਕਿਲ੍ਹਾ ਹੋਇਆ ਕਰਦਾ ਸੀ ਜਿਸ ਦਾ ਸਬੰਧ ਇਕ ਜਾਗੀਰ ਦੇ ਮੁਖੀ ਨਾਲ ਸੀ। ਇਸ ਦੇ ਨਾਲ ਹੋਰ ਵੀ ਕਈ ਕਿਲ੍ਹੇ ਸਨ ਪਰ ਉਹ ਇਸ ਨਾਲੋਂ ਛੋਟੇ ਸਨ ਜਿਸ ਕਾਰਨ ਉਨ੍ਹਾਂ ਨੂੰ ਗੜ੍ਹ ਖੁਰਦ ਕਿਹਾ ਜਾਂਦਾ ਸੀ ਅਤੇ ਇਸ ਨੂੰ ਗੜ੍ਹ ਕਲਾਂ ਜਾਂ ਬੜਾ ਗੜ੍ਹ ਕਿਹਾ ਜਾਂਦਾ ਸੀ।

ਸਰਦਾਰ ਭਗਤ ਸਿੰਘ ਦੇ ਵੱਡੇ-ਵਡੇਰੇ ਮੁਗ਼ਲ ਕਾਲ ਸਮੇਂ ਲਾਹੌਰ ਜ਼ਿਲ੍ਹੇ ਦੇ ਨਾਰਲੀ ਪਿੰਡ ਵਿਚ ਰਹਿੰਦੇ ਸਨ। ਨਾਰਲੀ ਪਿੰਡ ਅੱਜਕਲ੍ਹ ਪਾਕਿਸਤਾਨ ਦੀ ਸਰਹੱਦ ’ਤੇ ਵਾਕਿਆ ਹੈ। ਇਸ ਪਿੰਡ ਵਿਚ ਸ਼ਹੀਦ ਭਗਤ ਸਿੰਘ ਬਹੁਤ ਵਾਰ ਜਾਂਦੇ ਰਹੇ ਅਤੇ ਡਾ. ਸ਼ਵਿੰਦਰ ਸਿੰਘ (ਸੰਧੂ) ਦੀ ਪੁਸ਼ਤੈਨੀ ਹਵੇਲੀ ਵਿਚ ਠਹਿਰਦੇ ਰਹੇ। ਸੰਧੂਆਂ ਦਾ ਬਹਾਦਰ ਰਾਜਾ ਚਰਮਿਕ ਇੱਥੋਂ ਦਾ ਹੀ ਵਸਨੀਕ ਸੀ ਜਿਸ ਨੇ ਪੋਰਸ ਤੋਂ ਵੀ ਪਹਿਲਾਂ ਯੂਨਾਨੀ ਹਮਲਾਵਰਾਂ ਨੂੰ ਭਜਾਇਆ ਸੀ। ਇਸ ਘਰਾਣੇ ਵਿੱਚੋਂ ਹੀ ਕਰੋੜਸਿੰਘੀਆ ਮਿਸਲ ਦੇ ਸਰਦਾਰ ਸ. ਸ਼ਾਮ ਸਿੰਘ ਅਤੇ ਸ. ਬਘੇਲ ਸਿੰਘ ਨੇ ਲਾਲ ਕਿਲ੍ਹੇ ’ਤੇ ਖਾਲਸਾਈ ਨਿਸ਼ਾਨ ਸਾਹਿਬ ਝੁਲਾਇਆ ਸੀ। ਸ. ਭੀਲਾ ਸਿੰਘ ਨੇ ਆਜ਼ਾਦੀ ਘੁਲਾਟੀਏ ਨਾਮਧਾਰੀ ਸਿੰਘਾਂ ਦੀ ਰੱਖਿਆ ਹਿੱਤ ਸ਼ਹੀਦੀ ਪ੍ਰਾਪਤ ਕੀਤੀ। ਇਕ ਵਾਰ ਉਨ੍ਹਾਂ ਦੇ ਪਰਵਾਰ ਦਾ ਇਕ ਨੌਜਵਾਨ ਸ੍ਰੀ ਰਣੀਆ (ਸ. ਭਗਤ ਸਿੰਘ ਤੋਂ ਨੌਂ ਪੀੜ੍ਹੀਆਂ ਪਹਿਲਾਂ) ਆਪਣੇ ਬਜ਼ੁਰਗਾਂ ਦੀਆਂ ਅਸਥੀਆਂ ਜੋ ਕਿਸੇ ਅਣਸੁਖਾਵੀਂ ਘਟਨਾ ਵਿਚ ਮਾਰੇ ਗਏ ਸਨ, ਨੂੰ ਗੰਗਾ ਵਿਚ ਜਲ ਪ੍ਰਵਾਹ ਕਰਨ ਲਈ ਪਿੰਡੋਂ ਪੈਦਲ ਹਰਦੁਆਰ ਜਾ ਰਿਹਾ ਸੀ। ਰਸਤੇ ਵਿਚ ਬੜੇ ਗੜ੍ਹ ਕੋਲ ਉਸ ਨੂੰ ਰਾਤ ਹੋ ਗਈ ਤਾਂ ਉਹ ਬੜੇ ਗੜ੍ਹ ਦੇ ਮਾਲਕ ਤੋਂ ਰਾਤ ਠਹਿਰਣ ਦੀ ਆਗਿਆ ਲੈ ਕੇ ਉੱਥੇ ਠਹਿਰ ਗਿਆ। ਰਾਤ ਦਾ ਖਾਣਾ ਖਾਣ ਸਮੇਂ ਗੜ੍ਹ ਦੇ ਮਾਲਿਕ ਨੇ ਉਸ ਤੋਂ ਉਸ ਦੀ ਯਾਤਰਾ ਦਾ ਮਕਸਦ ਅਤੇ ਪਰਵਾਰਕ ਪਿਛੋਕੜ ਅਤੇ ਮੌਜੂਦਾ ਪਰਵਾਰ ਬਾਰੇ ਸਾਰੀ ਜਾਣਕਾਰੀ ਪ੍ਰਾਪਤ ਕਰਨ ਉਪਰੰਤ ਉਸ ਨੇ ਆਪਣੀ ਪਤਨੀ ਨਾਲ ਸਲਾਹ ਕਰਕੇ ਉਸ ਨੂੰ ਆਪਣੀ ਪੁੱਤਰੀ ਲਈ ਵਰ ਦੇ ਰੂਪ ਵਿਚ ਚੁਣਨ

*ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।

ਦੀ ਚਾਹਤ ਪੇਸ਼ ਕੀਤੀ, ਜਿਸ ਲਈ ਨੌਜਵਾਨ ਨੇ ਸਹਿਮਤੀ ਦਿੱਤੀ ਅਤੇ ਆਪਣੀ ਅਗਲੀ ਮੰਜ਼ਿਲ ਵੱਲ ਚੱਲ ਪਿਆ।

ਵਾਪਸ ਆਉਣ 'ਤੇ ੧੭੨੫ ਈ. ਦੇ ਲਗਭਗ ਉਨ੍ਹਾਂ ਦੋਨਾਂ ਦਾ ਵਿਆਹ ਬੜੀ ਹੀ ਧੂਮ-ਧਾਮ ਨਾਲ ਹੋਇਆ। ਗੜ੍ਹ ਦੇ ਮਾਲਕ ਅਤੇ ਮਾਲਕਣ ਨੇ ਇਹ ਬੜਾ ਗੜ੍ਹ ਇਸ ਵਿਆਹੇ ਜੋੜੇ ਨੂੰ ਰਹਿਣ ਲਈ ਦਹੇਜ ਵਿਚ ਦੇ ਦਿੱਤਾ। ਵਿਆਹ ਉਪਰੰਤ ਇਸ ਸਥਾਨ ਦਾ ਨਾਂ ਖਟ ਵਿਚ ਮਿਲੇ ਹੋਏ ਗੜ੍ਹ ਕਾਰਨ ਖਟਗੜ੍ਹ ਕਲਾਂ ਪੈ ਗਿਆ ਜੋ ਬਾਅਦ ਵਿਚ ਬਦਲਦਾ-ਬਦਲਦਾ ਖਟਕੜ ਕਲਾਂ ਬਣ ਗਿਆ ਹੈ। ਇਸ ਘਟਨਾ ਨੂੰ ਬਿਆਨ ਕਰਦੀ ਇਕ ਕਾਵਿਮਈ ਪੁਸਤਕ ਪ੍ਰੋ. ਦੀਦਾਰ ਸਿੰਘ ਨੇ ਸੰਨ ੧੯੮੪ ਵਿਚ ਪ੍ਰਕਾਸ਼ਿਤ ਕਰਵਾਈ ਜਿਸ ਵਿਚ ਜ਼ਿਕਰ ਹੈ:

*ਰਾਵੀ ਨੇੜੇ ਨਗਰ ਨਾਰਲੀ, ਸੰਧੂ ਜੱਟਾਂ ਦਾ।*
*ਜਿਥੇ ਘੁੱਗ ਵਸਦੇ ਸਨ ਲੋਕੀਂ, ਝੁਰਮਟ ਹੱਟਾਂ ਦਾ।*
*ਪਿੰਡ ਵਿਚ ਝਗੜਾ ਮੂਲ ਨਾ ਕੋਈ, ਬੰਨਿਆਂ ਵੱਟਾਂ ਦਾ।*
*ਚਰਮਿਕ ਸੰਧੂ ਕੁਲ ਦਾ ਰਾਜਾ, ਰਸੀਆਂ ਭੱਟਾਂ ਦਾ।*
*ਰਹੇ ਸਿਰਲਥ ਸੂਰੇ ਜੂਝਦੇ, ਧੰਨ ਧੰਨ ਕਰੇ ਜਹਾਨ।*
*ਛੱਡ ਨਾਰਲੀ ਚਰਮਿਕ ਨੀਂਗਰ, ਪੁੱਜਾ ਖਟ ਗੜ੍ਹ ਆਣ।*
*ਗੜ੍ਹੀ ਦੇ ਰਾਜੇ ਆਪਣੀ ਬੇਟੀ ਸੁੰਦਰ ਚਤਰ ਸੁਜਾਨ।*
*ਗੜ੍ਹੀ ਤੇ ਸਾਰਾ ਰਾਜ ਭਾਗ ਵੀ, ਖੱਟ ਵਿਚ ਕੀਤਾ ਦਾਨ।*
*ਉਸ ਦਿਨ ਤੋਂ ਇਹ ਥਾਂ ਅਖਵਾਈ, 'ਖੱਟ-ਗੜ੍ਹ' ਬੰਗੇ ਕੋਲ।*

ਇਸ ਜੋੜੇ ਤੋਂ ਖਟਕੜ ਕਲਾਂ ਵਿਖੇ ਮਹਾਨ ਆਜ਼ਾਦੀ ਘੁਲਾਟੀਆ ਅਤੇ ਸ਼ਹੀਦਾਂ ਦੇ ਪਰਵਾਰ ਦਾ ਅਰੰਭ ਹੋਇਆ। ਸਮਾਂ ਬਦਲਣ ਦੇ ਨਾਲ-ਨਾਲ ਇਸ ਗੜ੍ਹ ਦੀਆਂ ਦੀਵਾਰਾਂ ਢਹਿ-ਢੇਰੀ ਹੋ ਗਈਆਂ। ਗੜ੍ਹ ਦੀ ਸੁਰੱਖਿਆ ਲਈ ਬਣਾਈ ਗਈ ਡੂੰਘੀ ਖਾਈ ਹੌਲੀ-ਹੌਲੀ ਪਿੰਡ ਵਿਚ ਚਾਰ ਛੱਪੜਾਂ ਦਾ ਰੂਪ ਧਾਰਨ ਕਰ ਗਈ ਪਰ ਅੱਜ ਵੀ ਕਈ ਵਾਰ ਜਦੋਂ ਜ਼ਿਆਦਾ ਮੀਂਹ ਪੈ ਜਾਂਦੇ ਹਨ ਤਾਂ ਇਹ ਦੋ ਜਾਂ ਤਿੰਨ ਛੱਪੜ ਆਪਸ ਵਿਚ ਮਿਲ ਜਾਂਦੇ ਹਨ।

ਅੱਗੇ ਚੱਲ ਕੇ ਇਸ ਪਰਵਾਰ ਦੇ ਮੈਂਬਰ ਸਿੱਖ ਧਰਮ ਤੋਂ ਪ੍ਰਭਾਵਿਤ ਹੋ ਕੇ ਸਿੱਖ ਧਰਮ ਧਾਰਨ ਕਰ ਗਏ ਅਤੇ ਖਾਲਸਾ ਸਰਦਾਰ ਕਹਿ ਕੇ ਸਤਿਕਾਰੇ ਜਾਣ ਲੱਗੇ। ਇਸ ਪਰਵਾਰ ਦੀ ਤੀਸਰੀ ਪੀੜ੍ਹੀ ਵਿਚ ਸ. ਰਾਮ ਸਿੰਘ ਸਨ। ਇਨ੍ਹਾਂ ਨੇ ਸਿੱਖ ਰਾਜ ਦੀ ਸਥਾਪਨਾ ਲਈ ਮਹਾਰਾਜਾ ਰਣਜੀਤ ਸਿੰਘ ਦੀ ਮਦਦ ਆਪਣੀ ਜਾਨ ਦੀ ਪ੍ਰਵਾਹ ਨਾ ਕਰਦਿਆਂ ਕੀਤੀ। ਸਿੱਖ ਰਾਜ ਦੀ ਸਥਾਪਨਾ ਲਈ ਇਨ੍ਹਾਂ ਵੱਲੋਂ ਦਿਖਾਈ ਦਲੇਰੀ ਅਤੇ ਵਫ਼ਾਦਾਰੀ ਕਾਰਨ ਇਸ ਪਰਵਾਰ ਨੂੰ ਇਨਾਮ ਵੱਜੋਂ ਇਕ ਵੱਡੀ ਜਾਗੀਰ ਦਿੱਤੀ ਗਈ ਅਤੇ ਇਹ ਪਰਵਾਰ ਵੱਡੇ-ਵੱਡੇ ਜਗੀਰਦਾਰ ਘਰਾਣਿਆਂ ਵਿਚ ਗਿਣਿਆ ਜਾਣ ਲੱਗਾ।

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਤਕ ਇਹ ਪਰਵਾਰ ਜਾਗੀਰਦਾਰਾਂ ਦੇ ਰੂਪ ਵਿਚ ਦਰਬਾਰ ਲਾਉਂਦਾ ਰਿਹਾ ਅਤੇ ਇਲਾਕੇ ਦੇ ਲੋਕਾਂ ਦਾ ਇਨਸਾਫ ਕਰਦਾ ਰਿਹਾ। ਇਸ ਪਰਵਾਰ ਪਾਸ ਆਪਣੀ ਨਿਸ਼ਚਿਤ ਫੌਜ ਰੱਖਣ ਦੇ ਅਧਿਕਾਰ ਸਨ ਜੋ ਲੋੜ ਪੈਣ 'ਤੇ ਮਹਾਰਾਜੇ ਨੂੰ ਭੇਜੀ ਜਾਂਦੀ ਸੀ। ਇਸ ਪਰਵਾਰ ਪਾਸ ਸਿੱਖ ਰਾਜ ਦਾ ਕੌਮੀ ਝੰਡਾ ਚੜ੍ਹਾਉਣ ਦੇ ਅਧਿਕਾਰ ਵੀ ਸਨ। ਪਰਵਾਰ ਦੇ ਮੈਂਬਰਾਂ ਵੱਲੋਂ ਸਿੱਖ ਰਾਜ ਦਾ ਕੌਮੀ ਝੰਡਾ ਸਾਲ ਵਿਚ ਚਾਰ ਵਾਰ ਬੜੇ ਉਤਸ਼ਾਹ ਨਾਲ ਚੜ੍ਹਾਉਣ ਦੀ ਰਸਮ ਅਦਾ ਕੀਤੀ ਜਾਂਦੀ ਸੀ। ਜਿਸ ਅਸਥਾਨ 'ਤੇ ਇਹ ਝੰਡਾ ਲਹਿਰਾਇਆ ਜਾਂਦਾ ਸੀ, ਉਸ ਅਸਥਾਨ ਦਾ ਨਾ 'ਝੰਡਾ ਜੀ' ਪੈ ਗਿਆ ਹੈ ਇਸ ਅਸਥਾਨ 'ਤੇ ਅੱਜਕਲ੍ਹ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਸ. ਰਾਮ ਸਿੰਘ ਦੇ ਘਰ ੧੯੨੦ ਈ. ਨੂੰ ਸ. ਫਤਿਹ ਸਿੰਘ ਨੇ ਜਨਮ ਲਿਆ।

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਉਪਰੰਤ ਪੰਜਾਬ 'ਤੇ ਅੰਗਰੇਜ਼ਾਂ ਨੇ ਆਪਣਾ ਅਧਿਕਾਰ ਸਥਾਪਿਤ ਕਰ ਲਿਆ ਅਤੇ ਉਨਾਂ ਨੇ ਲੋਕਾਂ ਦੇ ਅਧਿਕਾਰਾਂ ਨੂੰ ਕੁਚਲਣਾ ਸ਼ੁਰੂ ਕਰ ਦਿੱਤਾ। ਪੰਜਾਬ ਦੇ ਬਹਾਦਰ ਲੋਕਾਂ ਨੇ ਅੰਗਰੇਜ਼ ਧਾੜਵੀਆਂ ਨੂੰ ਆਪਣੇ ਦੇਸ਼ ਵਿੱਚੋਂ ਕੱਢਣ ਲਈ ਹਥਿਆਰ ਚੁੱਕ ਲਏ ਅਤੇ ਅੰਗਰੇਜ਼ ਹਾਕਮਾਂ ਵਿਰੁੱਧ ਲੜਨ-ਮਰਨ ਵਾਲੀ ਫੌਜ ਵਿਚ ਸ਼ਾਮਲ ਹੋ ਗਏ। ਸ. ਫਤਿਹ ਸਿੰਘ ਨੇ ਮੁੱਦਕੀ, ਸਭਰਾਓ, ਆਲੀਵਾਲ ਦੀਆਂ ਲੜਾਈਆਂ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ। ਅੰਗਰੇਜ਼ਾਂ ਖਿਲਾਫ਼ ਲੜਨ ਕਾਰਨ ਇਸ ਪਰਵਾਰ ਦੀ ਜਾਗੀਰ ਘੱਟ ਕਰ ਦਿੱਤੀ ਗਈ।

ਜਦੋਂ ੧੮੫੭ ਈ. ਦੀ ਆਜ਼ਾਦੀ ਦੀ ਲੜਾਈ ਵਿਚ ਕੁਝ ਜਾਗੀਰਦਾਰ ਅਤੇ ਰਾਜੇ ਅੰਗਰੇਜ਼ਾਂ ਵੱਲੋਂ ਦਿਖਾਏ ਸਬਜ਼ਬਾਗ ਦੇ ਪ੍ਰਭਾਵ ਥੱਲੇ ਅੰਗਰੇਜ਼ਾਂ ਦੇ ਹੱਕ ਵਿਚ ਆਪਣੇ ਹੀ ਦੇਸ਼ ਭਗਤ ਭਰਾਵਾਂ ਦੇ ਵਿਰੁੱਧ ਲੜੇ ਤਾਂ ਉਸ ਵਕਤ ਵੀ ਉਨ੍ਹਾਂ ਨਾਲ ਅੰਗਰੇਜ਼ ਸਾਮਰਾਜਵਾਦੀਆਂ ਨੇ ਧੋਖਾ ਦੇ ਕੇ ਭੈੜਾ ਮਜ਼ਾਕ ਕੀਤਾ।

ਸ. ਫਤਿਹ ਸਿੰਘ ਨੂੰ ਵੀ ਉਨ੍ਹਾਂ ਦੀ ਖੋਹੀ ਹੋਈ ਜਾਗੀਰ ਵਾਪਸ ਕਰਨ ਦਾ ਲਾਲਚ ਦੇ ਕੇ ਇਹ ਕੰਮ ਕਰਨ ਲਈ ਜੋਰ ਪਾਇਆ ਗਿਆ ਜਿਸ ਲਈ ਉਨ੍ਹਾਂ ਨੇ ਇਨਕਾਰ ਕਰ ਦਿੱਤਾ ਅਤੇ ਕਿਹਾ ਕਿ ਉਹ ਆਪਣੇ ਦੇਸ਼ ਦੇ ਹਿੱਤਾਂ ਨੂੰ ਮੁੱਖ ਰੱਖਦੇ ਹੋਏ ਆਪਣਾ ਸਾਰਾ ਕੁਝ ਗੁਵਾਉਣਾ ਹੀ ਚੰਗਾ ਸਮਝਦੇ ਹਨ, ਪਰ ਉਹ ਆਪਣੇ ਦੇਸ਼ ਦੇ ਹੀ ਲੋਕਾਂ ਵਿਰੁੱਧ ਹਥਿਆਰ ਨਹੀਂ ਚੁੱਕ ਸਕਦੇ।

ਸ. ਫਤਿਹ ਸਿੰਘ ਦਾ ਪੁੱਤਰ ਸੀ, ਜ਼ੈਲਦਾਰ ਗੁਰਬਚਨ ਸਿੰਘ (ਕਈ ਸ੍ਰੋਤਾਂ ਵਿਚ ਨਾਮ ਖੇਮ ਸਿੰਘ ਲਿਖਿਆ ਮਿਲਦਾ ਹੈ) ਅਤੇ ਇਸ ਦੇ ਤਿੰਨ ਪੁੱਤਰ ਸਨ ਸ. ਅਰਜਨ ਸਿੰਘ, ਸ. ਸੁਰਜਨ ਸਿੰਘ ਅਤੇ ਸ. ਮੇਹਰ ਸਿੰਘ। ਸ. ਅਰਜਨ ਸਿੰਘ ਇਕ ਮੰਨੇ-ਪ੍ਰਮੰਨੇ ਜ਼ਿਮੀਂਦਾਰ ਸਨ, ਜੋ ਆਜ਼ਾਦੀ ਦੀ ਲੜਾਈ ਵਿਚ ਵੱਧ ਚੜ੍ਹ ਕੇ ਹਿੱਸਾ ਲੈਂਦੇ ਰਹੇ। ਇਨ੍ਹਾਂ ਦੀ ਨੇਕਦਿਲੀ ਦੇ ਕਾਰਨ ਇਹ ਸਾਰੇ ਇਲਾਕੇ ਵਿਚ ਸਤਿਕਾਰੇ ਜਾਂਦੇ ਸਨ।

ਇਨ੍ਹਾਂ ਨੇ ਇਲਾਕੇ ਵਿਚ ਖੂਹ ਲਗਵਾਏ, ਸਰਾਵਾਂ ਬਣਵਾਈਆਂ, ਗੁਰਦੁਆਰੇ ਬਣਵਾਏ। ਸ. ਅਰਜਨ ਸਿੰਘ ਲਈ ਧਰਮ ਰੂਹ ਦੀ ਖੁਰਾਕ ਸੀ ਦਿਖਾਵਾ ਨਹੀਂ ਸੀ। ਇਹ ਕਿਰਤ ਕਰਕੇ ਧਰਮ ਲਈ ਹੱਥੋਂ ਦਾਨ ਦੇ ਕੇ ਭਲਾ ਮਨਾਉਣ ਵਿਚ ਵਿਸ਼ਵਾਸ ਰੱਖਦੇ ਸਨ। ਹਿੰਦੋਸਤਾਨ ਵਿਚ ਕੋਈ ਵੀ ਇਹੋ ਜਿਹੀ ਥਾਂ ਨਹੀਂ ਸੀ ਜਿਸ ਦਾ ਆਪ ਨੂੰ ਪਤਾ ਲਗਦਾ ਕਿ ਕਾਲ ਪਿਆ ਹੈ, ਭੁਚਾਲ ਆਇਆ ਹੈ ਜਾਂ ਹੜ੍ਹ ਆਇਆ ਹੈ ਜਾਂ ਕਿਸੇ ਹੋਰ ਕਾਰਨ ਕਰਕੇ ਜਨਤਾ ਦੁਖੀ ਹੈ, ਆਪ ਨੇ ਐਸੀ ਹਰ ਥਾਂ 'ਤੇ ਸਹਾਇਤਾ ਪਹੁੰਚਾਉਣ ਦੀ ਕੋਸ਼ਿਸ਼ ਕੀਤੀ।

ਇਕ ਵਾਰ ਦੀ ਗੱਲ ਹੈ ਕਿ ਪਿੰਡ ਦਾ ਇਕ ਦਰਜੀ ਚੀਨ ਰੋਜ਼ਗਾਰ ਦੀ ਭਾਲ ਵਿਚ ਗਿਆ ਅਤੇ ਜਦੋਂ ਵਾਪਸ ਆਇਆ ਤਾਂ ਉਸ ਨੂੰ ਛੂਤ ਦੇ ਰੋਗ ਪਲੇਗ ਨੇ ਆ ਦਬੋਚਿਆ। ਦਿਨਾਂ ਵਿਚ ਹੀ ਇਹ ਬਿਮਾਰੀ ਪਿੰਡ ਵਿਚ ਫੈਲਣ ਲੱਗੀ। ਅੰਗਰੇਜ਼ ਕੁਲੈਕਟਰ ਨੇ ਹੁਕਮ ਦੇ ਦਿੱਤਾ ਕਿ ਜਿਨ੍ਹਾਂ ਘਰਾਂ ਵਿਚ ਪਲੇਗ ਫੈਲੀ ਹੋਈ ਹੈ, ਉਹ ਢਾਹ ਕੇ ਨਸ਼ਟ ਕਰ ਦਿੱਤੇ ਜਾਣ। ਸ. ਅਰਜਨ ਸਿੰਘ ਨੇ ਇਸ ਗੱਲ ਦਾ ਡੱਟ ਕੇ ਵਿਰੋਧ ਕੀਤਾ ਤੇ ਕਿਹਾ ਸਰਕਾਰ ਘਰ ਢਾਹੁਣ ਤੋਂ ਪਹਿਲਾਂ ਉਨ੍ਹਾਂ ਨੂੰ ਦੁਬਾਰਾ ਬਣਾਉਣਾ ਯਕੀਨੀ ਬਣਾਵੇ।

ਜਦੋਂ ਅੰਗਰੇਜ਼ ਸਰਕਾਰ ਨੇ ਬਾਰ ਦੇ ਜੰਗਲੀ ਇਲਾਕੇ ਨੂੰ ਆਬਾਦ ਕਰਨ ਲਈ ੨੫-੨੫ ਏਕੜ ਜ਼ਮੀਨ ਦੇ ਕੇ ਕਿਸਾਨਾਂ ਨੂੰ ਵਸਾਉਣ ਦਾ ਯਤਨ ਕੀਤਾ, ਉਸ ਸਮੇਂ ਸ. ਅਰਜਨ ਸਿੰਘ ਨੂੰ ਲਾਇਲਪੁਰ ਨੇੜੇ ਬੰਗਾ ਪਿੰਡ ਵਿਖੇ ੨੫ ਏਕੜ ਜ਼ਮੀਨ ਅਲਾਟ ਹੋ ਗਈ ਅਤੇ ਉਹ ਉਥੇ ਜਾ ਵੱਸੇ।

ਸ. ਅਰਜਨ ਸਿੰਘ ਦੇ ਘਰ ਬੀਬੀ ਜੈ ਕੌਰ ਦੀ ਕੁੱਖੋਂ ਤਿੰਨ ਪੁੱਤਰਾਂ ਸ. ਕਿਸ਼ਨ ਸਿੰਘ, ਸ. ਅਜੀਤ ਸਿੰਘ ਅਤੇ ਸ. ਸਵਰਨ ਸਿੰਘ ਨੇ ਜਨਮ ਲਿਆ। ਇਨ੍ਹਾਂ ਤਿੰਨਾਂ ਭਰਾਵਾਂ ਨੇ ਪੰਜਾਬ ਵਿਚ 'ਅੰਜਮਨ ਮੁਹਿੱਬਾਨੇ ਵਤਨ' (ਭਾਰਤ ਮਾਤਾ ਸੁਸਾਇਟੀ) ਲਈ ਬਹੁਤ ਕੰਮ ਕੀਤਾ।

ਸ. ਕਿਸ਼ਨ ਸਿੰਘ ਦਾ ਜਨਮ ੧੮੭੬ ਈ. ਜ਼ਿਲ੍ਹਾ ਜਲੰਧਰ ਦੇ ਪਿੰਡ ਖਟਕੜ ਕਲਾਂ ਵਿਖੇ ਹੋਇਆ। ਸ. ਕਿਸ਼ਨ ਸਿੰਘ ਦੇ ਮਨ ਵਿਚ ਸਮਾਜ ਸੇਵਾ ਦੀ ਬਹੁਤ ਭਾਵਨਾ ਸੀ। ਸੰਨ ੧੮੯੮ ਈ. ਦੇ ਕਾਲ ਸਮੇਂ ਅਤੇ ਸੰਨ ੧੯੦੪ ਈ. ਵਿਚ ਕਾਂਗੜੇ ਵਿਚ ਆਏ ਭੂਚਾਲ ਸਮੇਂ ਲੋੜਵੰਦਾਂ ਦੀ ਬਹੁਤ ਸਹਾਇਤਾ ਕੀਤੀ। ੧੯੦੬ ਈ. ਵਿਚ ਆਪ ਰਾਜਨੀਤੀ ਵਿਚ ਸਰਗਰਮ ਹੋਏ। ਸੰਨ ੧੯੦੭ ਈ. ਵਿਚ ਆਪ ਨੇ ਕੈਨਾਲ ਐਕਟ ਦਾ ਡਟ ਕੇ ਵਿਰੋਧ ਕੀਤਾ। ਇਸ ਸਮੇਂ ਅੰਗਰੇਜ਼ ਸਰਕਾਰ ਨੇ ਆਪ ਨੂੰ ਗ੍ਰਿਫਤਾਰ ਕਰ ਲਿਆ ਅਤੇ ਆਪ ਨੂੰ ਦੋ ਸਾਲ ਦੀ ਕੈਦ ਭੁਗਤਣੀ ਪਈ। ਜੇਲ੍ਹ ਵਿਚ ਰਹਿਣ ਸਮੇਂ ਆਪ ਨੂੰ ਕੈਦੀਆਂ ਪ੍ਰਤੀ ਸਰਕਾਰ ਦੇ ਵਿਵਹਾਰ ਦਾ ਪਤਾ ਲੱਗਾ ਜਿਸ ਵਿਚ ਸੁਧਾਰ ਲਿਆਉਣ ਲਈ ਆਪ ਨੇ ਬਹੁਤ ਯਤਨ ਕੀਤੇ। ਸ. ਕਿਸ਼ਨ ਸਿੰਘ ਨੇ ਜ਼ੇਲ੍ਹ ਵਿਚ ਟੋਪੀ ਪਹਿਨਣ

ਤੋਂ ਇਨਕਾਰ ਕਰ ਦਿੱਤਾ ਅਤੇ ਪਗੜੀ ਦੀ ਮੰਗ ਕੀਤੀ। ਆਪ ਨੇ ਭਾਰੀ ਜੱਦੋ-ਜਹਿਦ ਮਗਰੋਂ ਸਿੱਖ ਕੈਦੀਆਂ ਲਈ ਢਾਈ ਗਜ਼ ਪਗੜੀ ਦੀ ਮੰਗ ਅਖੀਰ ਮਨਵਾ ਹੀ ਲਈ।

ਸੰਨ ੧੯੩੦ ਈ. ਦੀ ਨਾਮਿਲਵਰਤਨ ਵਿਚ ਹਿੱਸਾ ਲੈਣ ਕਾਰਨ ਆਪ ਨੂੰ ਸਰਕਾਰ ਦਾ ਤਸ਼ੱਦਦ ਸਹਿਣਾ ਪਿਆ। ਆਪ ੧੯੩੮ ਈ. ਵਿਚ ਪੰਜਾਬ ਲੈਜਿਸਲੇਟਿਵ ਅਸੈਂਬਲੀ ਦੇ ਮੈਂਬਰ ਚੁਣੇ ਗਏ।

ਸ. ਕਿਸ਼ਨ ਸਿੰਘ ਦੇ ਘਰ ਛੇ ਪੁੱਤਰਾਂ ਸ. ਜਗਤ ਸਿੰਘ, ਸ. ਭਗਤ ਸਿੰਘ, ਸ. ਕੁਲਬੀਰ ਸਿੰਘ, ਸ. ਕੁਲਤਾਰ ਸਿੰਘ, ਸ. ਰਜਿੰਦਰ ਸਿੰਘ, ਸ. ਰਣਵੀਰ ਸਿੰਘ ਅਤੇ ਤਿੰਨ ਪੁੱਤਰੀਆਂ ਬੀਬਾ ਅਮਰ ਕੌਰ, ਬੀਬਾ ਸਮਿੱਤਰਾ ਪ੍ਰਕਾਸ਼ ਕੌਰ ਅਤੇ ਸ਼ੰਕੁਤਲਾ ਨੇ ਜਨਮ ਲਿਆ। ਸ. ਜਗਤ ਸਿੰਘ ਦੀ ੧੧ ਸਾਲ ਦੀ ਉਮਰ ਵਿਚ ਹੀ ਮੌਤ ਹੋ ਗਈ ਸੀ।

ਸ. ਅਰਜਨ ਸਿੰਘ ਦੇ ਘਰ ੨੩ ਫਰਵਰੀ ੧੮੮੧ ਈ. ਨੂੰ ਸ. ਅਜੀਤ ਸਿੰਘ ਦਾ ਜਨਮ ਹੋਇਆ। ਆਪ ਜੀ ਦਾ ਵੱਡਾ ਭਰਾ ਸ. ਕਿਸ਼ਨ ਸਿੰਘ ਵੀ ਆਜ਼ਾਦੀ ਲਈ ਦਿਨ-ਰਾਤ ਲੜਾਈ ਲੜ ਰਿਹਾ ਸੀ। ਸ. ਅਜੀਤ ਸਿੰਘ ਨੇ ਸਾਂਈ ਦਾਸ ਐਗਲੋਂ ਸੰਸਕ੍ਰਿਤ ਸਕੂਲ ਜਲੰਧਰ ਤੋਂ ਵਿਦਿਆ ਪ੍ਰਾਪਤ ਕੀਤੀ।

ਸ. ਅਜੀਤ ਸਿੰਘ ਜਦੋਂ ਛੋਟਾ ਬੱਚਾ ਹੀ ਸੀ, ਉਦੋਂ ਤੋਂ ਹੀ ਆਪਣੇ ਦਾਦਾ ਜੀ ਤੋਂ ਦੇਸ਼ ਵਿਚ ਵਾਪਰੀਆਂ ਘਟਨਾਵਾਂ ਸੁਣਦੇ ਸਨ। ਇਹ ਘਟਨਾਵਾਂ ਸੁਣ ਕੇ ਉਸ ਅੰਦਰ ਅੰਗਰੇਜ਼ਾਂ ਵਿਰੁੱਧ ਨਫ਼ਰਤ ਪੈਦਾ ਹੁੰਦੀ ਚਲੀ ਗਈ। ਸ. ਅਜੀਤ ਸਿੰਘ ਆਪਣੇ ਘਰ ਆਏ ਤਹਿਸੀਲਦਾਰ ਅਤੇ ਥਾਣੇਦਾਰਾਂ ਨੂੰ ਦੇਖਦਾ ਤਾਂ ਉਹ ਸਾਰੇ ਪੰਜਾਬੀ ਹੁੰਦੇ ਸਨ। ਉਸ ਨੇ ਕਦੇ ਵੀ ਆਪਣੇ ਦਾਦਾ ਸ. ਫਤਿਹ ਸਿੰਘ ਪਾਸ ਕੋਈ ਅੰਗਰੇਜ਼ ਅਫਸਰ ਜਾਂ ਅੰਗਰੇਜ਼ ਦੇਖਣ ਨੂੰ ਨਹੀਂ ਸੀ ਮਿਲਿਆ। ਇਕ ਵਾਰ ਸ. ਅਜੀਤ ਸਿੰਘ ਨੇ ਆਪਣੇ ਚਾਚਾ ਸ. ਸੁਰਜਨ ਸਿੰਘ ਨੂੰ ਅੰਗਰੇਜ਼ ਅਫਸਰ ਨਾਲ ਦੇਖਿਆ। ਅੰਗਰੇਜ਼ ਅਫਸਰ ਸ. ਸੁਰਜਨ ਸਿੰਘ ਨਾਲੋਂ ਉਮਰ ਵਿਚ ਕਾਫੀ ਛੋਟਾ ਸੀ ਪਰ ਫੇਰ ਵੀ ਸ. ਸੁਰਜਨ ਸਿੰਘ ਨੇ ਉਸ ਨੂੰ ਝੁਕ ਕੇ ਸਲਾਮ ਕੀਤੀ ਅਤੇ ਅੰਗਰੇਜ਼ ਅਫਸਰ ਨੂੰ ਪੰਜਾਬੀ ਵੀ ਚੰਗੀ ਤਰ੍ਹਾਂ ਬੋਲਣੀ ਨਹੀਂ ਸੀ ਆਉਂਦੀ। ਜਿਸ ਦੀ ਟੁੱਟੀ-ਫੁੱਟੀ ਪੰਜਾਬੀ ਸੁਣ ਸ. ਅਜੀਤ ਸਿੰਘ ਦਾ ਅਕਸਰ ਹਾਸਾ ਨਿਕਲ ਜਾਇਆ ਕਰਦਾ ਸੀ। ਅੰਗਰੇਜ਼ ਉਸ ਨਾਲ ਇਸ ਗੱਲੋਂ ਵੀ ਅਕਸਰ ਨਰਾਜ਼ ਰਹਿੰਦੇ ਸਨ ਕਿ ਉਹ ਉਨ੍ਹਾਂ ਨੂੰ ਸਲੂਟ ਨਹੀਂ ਸੀ ਕਰਦਾ।

ਸ. ਅਜੀਤ ਸਿੰਘ ਜਦੋਂ ਅਜੇ ਬੱਚਾ ਹੀ ਸੀ ਕਿ ਆਪਣੇ ਵੱਡੇ ਭਰਾ ਸ. ਕਿਸ਼ਨ ਸਿੰਘ ਨਾਲ ਹੋਲੇ-ਮਹੱਲੇ ਵਾਲੇ ਦਿਨ ਸ੍ਰੀ ਅਨੰਦਪੁਰ ਸਾਹਿਬ ਜਾ ਦੋਵੇਂ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਸਿੰਘ ਸਜ ਗਏ। ਆਪ ਦਾ ਵਿਆਹ ਸ੍ਰੀ ਘਨਪਤ ਰਾਏ ਦੀ ਗੋਦ ਲਈ ਲੜਕੀ ਬੀਬੀ ਹਰਨਾਮ ਕੌਰ ਨਾਲ ਹੋਇਆ। ਵਿਆਹ ਤੋਂ ਬਾਅਦ ਸ. ਅਜੀਤ ਸਿੰਘ ਨੇ ਬੀਬੀ ਹਰਨਾਮ ਕੌਰ ਨੂੰ ਇਕ ਗੁਰਬਾਣੀ ਦਾ ਗੁਟਕਾ ਦਿੱਤਾ, ਜਿਸ

ਤੋਂ ਉਹ ਹਰ ਦਿਨ ਸੌਣ ਤੋਂ ਪਹਿਲਾਂ ਪਾਠ ਕਰਦੀ ਸੀ। ਇਹ ਗੁਟਕਾ ਉਨ੍ਹਾਂ ਨੇ ਸਾਰੀ ਉਮਰ ਆਪਣੇ ਪਾਸ ਸੰਭਾਲ ਕੇ ਰੱਖਿਆ।

ਆਪ ਨੇ ਲਾਅ ਕਾਲਜ ਬਰੇਲੀ ਤੋਂ ਪੜ੍ਹਾਈ ਸ਼ੁਰੂ ਕੀਤੀ ਪਰ ਸਿਹਤ ਠੀਕ ਨਾ ਰਹਿਣ ਕਰਕੇ ਆਪ ਨੂੰ ਪੜ੍ਹਾਈ ਵਿੱਚੇ ਛੱਡ ਕੇ ਵਾਪਸ ਆਉਣਾ ਪਿਆ। ਫਿਰ ਆਪ ਨੇ ਡੀ.ਏ.ਵੀ ਕਾਲਜ ਲਾਹੌਰ ਤੋਂ ਐਫ.ਏ. ਪਾਸ ਕਰ ਲਈ। ਆਪ ਨੇ ਯੂਰਪੀ ਲੋਕਾਂ ਨੂੰ ਪੰਜਾਬੀ ਪੜ੍ਹਾਉਣੀ ਸ਼ੁਰੂ ਕਰ ਦਿੱਤੀ। ਸੰਨ ੧੯੦੭ ਈ. ਵਿਚ ਜ਼ਮੀਨੀ ਮਾਮਲੇ ਅਤੇ ਨਹਿਰੀ ਪਾਣੀ ਦੀਆਂ ਦਰਾਂ ਵਿਚ ਵਾਧਾ ਹੋ ਜਾਣ ਕਰਕੇ ਅੰਦੋਲਨ ਸ਼ੁਰੂ ਹੋ ਗਿਆ ਜਿਸ ਵਿਚ ਆਪ ਨੇ ਵੱਧ-ਚੜ੍ਹ ਕੇ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ। ਆਪ ਨੇ ਸ਼ਾਹੂਕਾਰਾਂ ਅਤੇ ਜਾਗੀਰਦਾਰਾਂ ਦੀ ਲੁੱਟ-ਖਸੁੱਟ ਦਾ ਵਿਰੋਧ ਕੀਤਾ। ਕਿਸਾਨਾਂ ਨੂੰ ਜਥੇਬੰਦ ਕਰਕੇ 'ਪਗੜੀ ਸੰਭਾਲ ਜੱਟਾ' ਲਹਿਰ ਕਾਇਮ ਕੀਤੀ ਅਤੇ ਕਿਸਾਨ ਨੇਤਾ ਦੇ ਰੂਪ ਵਿਚ ਉੱਭਰ ਕੇ ਸਾਹਮਣੇ ਆਏ। ਆਪ ਨੇ 'ਪੇਸ਼ਵਾ' ਨਾਂ ਦਾ ਇਕ ਅਖ਼ਬਾਰ ਲਾਹੌਰ ਤੋਂ ਸ਼ੁਰੂ ਕੀਤਾ ਅਤੇ ਬਹੁਤ ਸਾਰੀਆਂ ਕਿਤਾਬਾਂ ਅਤੇ ਟ੍ਰੈਕਟ ਛਾਪ ਕੇ ਲੋਕਾਂ ਨੂੰ ਜਾਗ੍ਰਿਤ ਕਰਨ ਹਿੱਤ ਵੰਡੇ। ਜਿਨ੍ਹਾਂ ਵਿੱਚੋਂ ੧੮੫੭ ਦਾ ਗ਼ਦਰ, ਉਂਗਲੀ ਪਕੜੇ ਪੰਜਾ ਪਕੜਾ, ਬਾਗੀ ਮਸੀਹ, ਮਹਿਬੂਬ-ਏ-ਵਤਨ, ਬੰਦਰ ਬਾਦ, ਦੇਸੀ ਫੌਜ ਆਦਿ ਪ੍ਰਸਿੱਧ ਹਨ। ਇਨ੍ਹਾਂ ਵੱਲੋਂ ਲਿਖੇ ਗਏ ਬਹੁਤ ਸਾਰੇ ਟ੍ਰੈਕਟ ਸਰਕਾਰ ਵੱਲੋਂ ਬਗ਼ਾਵਤੀ ਸੁਰ ਵਾਲੇ ਸਮਝ ਕੇ ਜਬਤ ਕੀਤੇ ਜਾਂਦੇ ਰਹੇ।

ਸ. ਅਜੀਤ ਸਿੰਘ ਨੇ ਲਾਹੌਰ ਵਿਚ 'ਮਹਿਬੂਬ-ਏ-ਵਤਨ' ਨਾਂ ਦਾ ਇਕ ਸੰਘ ਕਾਇਮ ਕੀਤਾ। ਇਥੇ ਕੰਮ ਕਰਦਿਆਂ ਉਨ੍ਹਾਂ ਦੇ ਹੀ ਇਕ ਸਾਥੀ ਨੇ ਉਨ੍ਹਾਂ ਨੂੰ ਫੜਾ ਦਿੱਤਾ ਜਦੋਂ ਉਹ ਹਲਵਾਈ ਦੇ ਭੇਸ ਵਿਚ ਪੰਜਾਬ ਤੋਂ ਕਲਕੱਤੇ ਵੱਲ ਜਾ ਰਹੇ ਸਨ। ਉਨ੍ਹਾਂ ਨੂੰ ਲਾਲਾ ਲਾਜਪਤ ਰਾਏ ਦੇ ਨਾਲ ਹੀ ਮਾਂਡਲੇ ਜੇਲ੍ਹ ਵਿਚ ਕੈਦ ਕਰ ਦਿੱਤਾ ਗਿਆ। ਸੰਨ ੧੯੦੭ ਈ. ਵਿਚ ਉਨ੍ਹਾਂ ਨੂੰ ਰਿਹਾਅ ਕਰ ਦਿੱਤਾ ਗਿਆ। ਆਪ ਰੂਪੋਸ਼ ਹੋ ਕੇ ਆਜ਼ਾਦੀ ਦੀ ਲੜਾਈ ਵਿਚ ਹਿੱਸਾ ਪਾਉਂਦੇ ਰਹੇ।

ਆਪ ਨੇ ਆਪਣੇ ਭਰਾ ਸ. ਅਜੀਤ ਸਿੰਘ ਨਾਲ ਰਲ ਕੇ ਲਾਲਾ ਲਾਜਪਤ ਰਾਏ ਨਾਲ ਵਿਸ਼ੇਸ਼ ਸੰਪਰਕ ਪੈਦਾ ਕੀਤੇ। ਆਪ ਦੇ ਭਾਸ਼ਣ ਵਿਚ ਬਹੁਤ ਦਲੀਲ ਸੀ ਜਿਸ ਕਾਰਨ ਸਰੋਤੇ ਆਪ ਵੱਲ ਕੀਲੇ ਚਲੇ ਆਉਂਦੇ ਸਨ।

ਸੰਨ ੧੯੦੫ ਈ. ਵਿਚ ਬੰਗਾਲ ਦੀ ਵੰਡ ਦੇ ਖਿਲਾਫ਼ ਸਾਰੇ ਦੇਸ਼ ਵਿਚ ਰੋਸ ਮੁਜ਼ਾਹਰੇ ਹੋ ਰਹੇ ਸਨ। ਪੰਜਾਬ ਦੇ ਲੋਕਾਂ ਵਿਚ ਇਸ ਵੰਡ ਕਾਰਨ ਬਹੁਤ ਗੁੱਸਾ ਸੀ। ਪੰਜਾਬ ਵਿਚ ਅੰਗਰੇਜ਼ਾਂ ਨੇ ਨਵੇਂ ਆਬਾਦਕਾਰਾਂ ਉਤੇ ਕਾਲੋਨਾਈਜੇਸ਼ਨ ਐਕਟ ਲਾਗੂ ਕਰ ਦਿੱਤਾ ਸੀ। ਸ. ਕਿਸ਼ਨ ਸਿੰਘ, ਸ. ਅਜੀਤ ਸਿੰਘ ਅਤੇ ਸ. ਸਵਰਨ ਸਿੰਘ, ਸੂਫੀ ਅੰਬਾਪ੍ਰਸਾਦਿ ਸਮੇਤ ਇਸ ਐਕਟ ਦਾ ਡੱਟ ਕੇ ਵਿਰੋਧ ਕਰ ਰਹੇ ਸਨ। ਹਜ਼ਾਰਾਂ ਹੀ ਕਿਸਾਨ ਇਸ ਅੰਦੋਲਨ ਵਿਚ ਸ਼ਿਰਕਤ ਕਰ ਰਹੇ ਸਨ। ਸੂਫੀ ਅੰਬਾਪ੍ਰਸਾਦਿ ਦੀ

ਅਗਵਾਈ ਵਿਚ 'ਪੇਸ਼ਵਾ' ਅਖ਼ਬਾਰ ਅਤੇ ਕਿਤਾਬਚੇ ਛਾਪ ਕੇ ਵੰਡੇ ਗਏ। ਅੰਦੋਲਨ ਤੋਂ ਡਰਦੇ ਹੋਏ ਅੰਗਰੇਜ਼ਾਂ ਨੇ ਇਨ੍ਹਾਂ ਪ੍ਰਮੁੱਖ ਨੇਤਾਵਾਂ ਨੂੰ ਫੜ ਕੇ ਜੇਲ੍ਹ ਵਿਚ ਬੰਦ ਕਰ ਦਿੱਤਾ। ੧੯੦੪-੦੫ ਈ. ਨੂੰ ਰਾਜਪੂਤਾਨੇ ਦੇ ਇਲਾਕੇ ਵਿਚ ਕਾਲ ਪੈ ਗਿਆ। ਇੰਨੀ ਬੁਰੀ ਹਾਲਤ ਹੋਈ ਕਿ ਚਾਰੇ ਪਾਸੇ ਹਾਹਾਕਾਰ ਮਚ ਗਈ। ਸ. ਕਿਸ਼ਨ ਸਿੰਘ ਨੇ ਇਸ ਭਿਅੰਕਰ ਸਥਿਤੀ ਵਿਚ ਲੋਕਾਂ ਲਈ ਅਨਾਜ, ਰੋਟੀ ਤੇ ਕੱਪੜੇ ਦਾ ਪ੍ਰਬੰਧ ਕੀਤਾ ਅਤੇ ਜਿਹੜੇ ਬੱਚਿਆਂ ਦੇ ਮਾਂ-ਬਾਪ ਮਰ ਗਏ, ਉਨ੍ਹਾਂ ਲਈ ਇਕ ਯਤੀਮਖਾਨੇ ਦਾ ਪ੍ਰਬੰਧ ਵੀ ਕੀਤਾ, ਜਿਸ ਦੀ ਦੇਖਭਾਲ ਇਹ ਆਪ ਕਰਦੇ ਰਹੇ।

ਸ. ਸਵਰਨ ਵੀ ਆਪਣੇ ਵੱਡੇ ਭਰਾ ਸ. ਅਜੀਤ ਸਿੰਘ ਵਾਂਗ 'ਪਗੜੀ ਸੰਭਾਲ ਜੱਟਾ' ਐਜੀਟੇਸ਼ਨ ਵਿਚ ਵੱਧ ਚੜ੍ਹ ਕੇ ਹਿੱਸਾ ਲੈਂਦੇ ਰਹੇ ਅਤੇ ਬਹੁਤ ਸਾਰੇ ਅਖ਼ਬਾਰ ਤੇ ਕਿਤਾਬਚਿਆਂ ਵਿਚ ਅੰਗਰੇਜ਼ ਸਰਕਾਰ ਦੀਆਂ ਕਾਲੀਆਂ ਕਰਤੂਤਾਂ ਨੂੰ ਲੋਕਾਂ ਸਾਹਮਣੇ ਲਿਆਂਦਾ। ਆਪ ਨੂੰ ਵੀ ਅੰਗਰੇਜ਼ਾਂ ਨੇ ਜੇਲ੍ਹ ਵਿਚ ਬੰਦ ਕਰ ਦਿੱਤਾ ਅਤੇ ਘੋਰ ਤਸੀਹੇ ਦਿੱਤੇ ਗਏ। ਆਪ ਤੋਂ ਅੰਦੋਲਨ ਦੇ ਭੇਤ ਪੁੱਛਣ ਲਈ ਕੋਹਲੂ ਅੱਗੇ ਬਲਦਾਂ ਦੀ ਥਾਂ 'ਤੇ ਜੋੜਿਆ ਜਾਂਦਾ ਰਿਹਾ। ਸੰਨ ੧੯੦੭ ਈ. ਵਿਚ ਆਪ ਨੂੰ ਵੀ ਹੋਰਨਾਂ ਕੈਦੀਆਂ ਨਾਲ ਰਿਹਾਅ ਕਰ ਦਿੱਤਾ ਗਿਆ ਪਰ ਆਪ ਜੇਲ੍ਹ ਵਿਚ ਨਾਮੁਰਾਦ ਬਿਮਾਰੀ ਟੀ.ਬੀ. ਦਾ ਸ਼ਿਕਾਰ ਹੋ ਗਏ।

ਸ਼ਹੀਦ ਸ. ਭਗਤ ਸਿੰਘ ਦਾ ਜਨਮ ੨੮ ਸੰਤਬਰ ੧੯੦੭ ਈ. ਨੂੰ ਸ. ਕਿਸ਼ਨ ਸਿੰਘ ਦੇ ਘਰ ਮਾਤਾ ਵਿਦਿਆਵਤੀ ਦੀ ਕੁੱਖੋਂ ਪਿੰਡ ਬੰਗਾ ਚੱਕ ੧੦੫ ਜ਼ਿਲ੍ਹਾ ਲਾਇਲਪੁਰ ਵਿਖੇ ਹੋਇਆ। ਸ. ਭਗਤ ਸਿੰਘ ਦੇ ਜਨਮ ਸਮੇਂ ਸਾਰੇ ਪਰਵਾਰ ਵਿਚ ਖੁਸ਼ੀ ਦੀ ਲਹਿਰ ਦੌੜ ਗਈ, ਨਵੇਂ ਜਨਮੇ ਬੱਚੇ ਨੂੰ ਭਾਗਾਂ ਵਾਲਾ ਸਮਝਿਆ ਗਿਆ ਕਿਉਂਕਿ ਇਸੇ ਦਿਨ ਇਨ੍ਹਾਂ ਦੇ ਪਿਤਾ ਦੀ ਲਾਹੌਰ ਸੈਂਟਰਲ ਜੇਲ੍ਹ 'ਚੋਂ ਜ਼ਮਾਨਤ 'ਤੇ ਰਿਹਾਈ ਹੋਈ ਅਤੇ ਇਨ੍ਹਾਂ ਦੇ ਚਾਚਾ ਸ. ਅਜੀਤ ਸਿੰਘ ਦੇ ਮਾਂਡਲੇ ਜੇਲ੍ਹ (ਬਰਮਾਂ) ਵਿੱਚੋਂ ਰਿਹਾਈ ਦੇ ਹੁਕਮ ਜਾਰੀ ਹੋਏ ਅਤੇ ਛੋਟੇ ਚਾਚਾ ਸਵਰਨ ਸਿੰਘ ਦੀ ਉਸ ਦਿਨ ਜੇਲ੍ਹ 'ਚੋਂ ਰਿਹਾਈ ਹੋਈ। ਇਨ੍ਹਾਂ ਕਾਰਨਾਂ ਕਰਕੇ ਨਵਜਨਮੇ ਬੱਚੇ ਦਾ ਨਾਂ ਦਾਦੀ ਨੇ ਭਾਗਾਂ ਵਾਲਾ ਰੱਖ ਦਿੱਤਾ ਅਤੇ ਬਾਅਦ ਵਿਚ ਭਗਤ ਸਿੰਘ ਕਿਹਾ ਜਾਣ ਲੱਗ ਪਿਆ।

ਸੰਨ ੧੯੧੦ ਈ. ਵਿਚ ਜਦੋਂ ਆਪ ਦੀ ਉਮਰ ੩ ਸਾਲ ਦੇ ਲਗਭਗ ਸੀ, ਆਪ ਜੀ ਦੇ ਚਾਚਾ ਸ. ਸਵਰਨ ਸਿੰਘ ਜੀ ੨੨ ਸਾਲ ਦੀ ਉਮਰ ਵਿਚ ਜੇਲ੍ਹ ਦੇ ਤਸੀਹਿਆਂ ਨਾਲ ਸਹੇੜੀ ਬਿਮਾਰੀ ਕਾਰਨ ਇਸ ਸੰਸਾਰ ਨੂੰ ਸਦਾ ਲਈ ਅਲਵਿਦਾ ਕਹਿ ਗਏ।

ਸ. ਭਗਤ ਸਿੰਘ ਬਚਪਨ ਵਿਚ ਹੀ ਆਪਣੇ ਘਰ ਵਿਚ ਵਿਧਵਾ ਵਾਂਗ ਜੀਵਨ ਬਤੀਤ ਕਰ ਰਹੀਆਂ ਆਪਣੀ ਵੱਡੀ ਚਾਚੀ ਬੀਬੀ ਹਰਨਾਮ ਕੌਰ ਅਤੇ ਛੋਟੀ ਚਾਚੀ ਹੁਕਮ ਕੌਰ ਨੂੰ ਦੇਖਦਾ ਰਿਹਾ। ਜਿਸ ਤੋਂ ਉਸ ਦੇ ਮਨ ਵਿਚ ਬਚਪਨ ਤੋਂ ਹੀ ਅੰਗਰੇਜ਼ਾਂ ਪ੍ਰਤੀ ਘੋਰ ਨਫ਼ਰਤ ਪੈਦਾ ਹੋਣੀ ਸ਼ੁਰੂ ਹੋ ਗਈ ਸੀ।

ਸ. ਭਗਤ ਸਿੰਘ ਜੀ ਨੇ ਮੁੱਢਲੀ ਸਿੱਖਿਆ ਬੰਗਾ, ਜ਼ਿਲ੍ਹਾ ਲਾਇਲਪੁਰ ਤੋਂ ਪ੍ਰਾਪਤ ਕੀਤੀ। ਸ. ਭਗਤ ਸਿੰਘ ਦੀ ਉਮਰ ਉਸ ਵਕਤ ਕੋਈ ਸੱਤ ਕੁ ਸਾਲ ਦੀ ਸੀ ਜਦੋਂ ਬਜਬਜ ਘਾਟ 'ਤੇ ਜਹਾਜ ਤੋਂ ਉਤਰਦੇ ਦੇਸ਼ ਭਗਤ ਗ਼ਦਰੀ ਬਾਬਿਆਂ ਨੂੰ ਅੰਗਰੇਜ਼ ਸਰਕਾਰ ਨੇ ਗੋਲੀਆਂ ਨਾਲ ਭੁੰਨ ਸੁੱਟਿਆ, ਕੁਝ ਨੂੰ ਸਮੁੰਦਰ ਦੇ ਖਾਰੇ ਪਾਣੀਆਂ ਵਿਚ ਡੋਬ ਦਿੱਤਾ ਗਿਆ ਅਤੇ ਜੋ ਬਚ ਗਏ ਉਨ੍ਹਾਂ ਨੂੰ ਜੇਲ੍ਹਾਂ ਵਿਚ ਬੰਦ ਕਰ ਦਿੱਤਾ ਗਿਆ। ਇਨ੍ਹਾਂ ਵਿੱਚੋਂ ਬਹੁਤ ਥੋੜ੍ਹੇ ਜਿਹੇ ਬਚਦੇ ਬਚਾਉਂਦੇ ਪੰਜਾਬ ਪਹੁੰਚ ਕੇ ਇਨਕਲਾਬੀ ਸਰਗਰਮੀਆਂ ਵਿਚ ਜੁੱਟ ਗਏ। ਇਨ੍ਹਾਂ ਦਿਨਾਂ ਵਿਚ ਹੀ ਸ. ਕਰਤਾਰ ਸਿੰਘ ਸਰਾਭਾ ਤੇ ਕਈ ਹੋਰ ਗ਼ਦਰੀਆਂ ਨੂੰ ਫਾਂਸੀ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਇਨ੍ਹਾਂ ਘਟਨਾਵਾਂ ਬਾਰੇ ਉਹ ਆਪਣੇ ਘਰ ਵਿਚ ਹੁੰਦੀ ਵਿਚਾਰ ਚਰਚਾ ਤੋਂ ਜਾਣੂੰ ਹੁੰਦਾ ਰਹਿੰਦਾ ਸੀ ਅਤੇ ਆਪਣੇ ਮਨ ਵਿਚ ਅਸਰ ਕਬੂਲਦਾ ਰਹਿੰਦਾ। ਸ. ਕਰਤਾਰ ਸਿੰਘ ਸਰਾਭਾ ਦੀ ਸ਼ਹਾਦਤ ਅਤੇ ਲਾਹੌਰ ਸਾਜਿਸ਼ ਕੇਸ ਨੇ ਆਪ ਨੂੰ ਬਹੁਤ ਪ੍ਰਭਾਵਿਤ ਕੀਤਾ। ਸੰਨ ੧੯੧੬ ਈ. ਵਿਚ ਆਪ ਡੀ.ਏ.ਵੀ. ਸਕੂਲ ਲਾਹੌਰ ਵਿਚ ਦਾਖਲ ਹੋ ਗਏ। ਇਥੇ ਪੜ੍ਹਦਿਆਂ ਆਪ ਜੀ ਦਾ ਸੰਬੰਧ ਪ੍ਰਸਿੱਧ ਦੇਸ਼ ਭਗਤਾਂ ਨਾਲ ਹੋਇਆ। ਸੰਨ ੧੯੧੭ ਈ. ਵਿਚ ਰੂਸ ਵਿਚ ਇਨਕਲਾਬੀ ਨੇ ਉਥੋਂ ਦੀ ਰਾਜਾਸ਼ਾਹੀ, ਭੂਮੀਸ਼ਾਹੀ ਆਦਿ ਨੂੰ ਗੱਦੀ ਤੋਂ ਲਾਹ ਦਿੱਤਾ ਅਤੇ ਕਿਰਤੀ ਸ਼੍ਰੇਣੀ ਦਾ ਰਾਜ ਸਥਾਪਿਤ ਕਰ ਲਿਆ। ਇਸ ਕ੍ਰਾਂਤੀ ਨੇ ਦੁਨੀਆਂ-ਭਰ ਵਿਚ ਆਪਣਾ ਅਸਰ ਛੱਡਿਆ ਜਿਸ ਤੋਂ ਭਾਰਤ ਵਿਚਲੇ ਇਨਕਲਾਬੀਆਂ ਨੂੰ ਵੀ ਹੌਸਲਾ ਪ੍ਰਾਪਤ ਹੋਇਆ। ਸ. ਭਗਤ ਸਿੰਘ ਦਾ ਇਸ ਨਾਲ ਹੌਸਲਾ ਬੁਲੰਦ ਹੋਇਆ।

੧੩ ਅਪ੍ਰੈਲ ੧੯੧੯ ਈ. ਨੂੰ ਜਲ੍ਹਿਆਂ ਵਾਲੇ ਬਾਗ ਅੰਮ੍ਰਿਤਸਰ ਦਾ ਖ਼ੂਨੀ ਸਾਕਾ ਵਾਪਰਿਆ ਜਿਸ ਵਿਚ ਅੰਗਰੇਜ਼ ਸਰਕਾਰ ਨੇ ਅਨੇਕਾਂ ਹੀ ਨਿਹੱਥੇ ਭਾਰਤੀਆਂ ਨੂੰ ਤੋਪਾਂ ਬੰਦੂਕਾਂ ਦੀਆਂ ਗੋਲੀਆਂ ਨਾਲ ਭੁੰਨ ਸੁੱਟਿਆ। ਇਸ ਸਮੇਂ ਸ. ਭਗਤ ਸਿੰਘ ਦੀ ਉਮਰ ੧੨ ਸਾਲ ਦੀ ਸੀ। ਸ. ਭਗਤ ਸਿੰਘ ਜਦੋਂ ਘਟਨਾ ਤੋਂ ਬਾਅਦ ਜਲ੍ਹਿਆਂ ਵਾਲੇ ਬਾਗ ਨੂੰ ਦੇਖਣ ਲਈ ਗਿਆ ਤਾਂ ਇਸ ਘਟਨਾ ਨੇ ਸ. ਭਗਤ ਸਿੰਘ ਦੇ ਮਨ ਵਿਚ ਅੰਗਰੇਜ਼ਾਂ ਵਿਰੁੱਧ ਸੰਘਰਸ਼ ਦੀ ਭਾਵਨਾ ਨੂੰ ਹੋਰ ਤੇਜ਼ ਕਰ ਦਿੱਤਾ। ਉਸ ਨੇ ਆਪਣੇ ਦੇਸ਼-ਵਾਸੀਆਂ ਦੇ ਹੋਏ ਖ਼ੂਨ-ਖਰਾਬੇ ਦਾ ਬਦਲਾ ਲੈਣ ਦੀ ਸਹੁੰ ਖਾਧੀ।

੧੭ ਜਨਵਰੀ ਤੋਂ ੧੯ ਜਨਵਰੀ ੧੯੨੧ ਈ. ਤਕ ਮਲੇਰਕੋਟਲੇ ਵਿਖੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਜੋੜ-ਮੇਲਾ ਮਨਾਇਆ ਗਿਆ। ਕੁਝ ਨਾਮਧਾਰੀ ਸਿੰਘਾਂ ਨੂੰ ਅੰਗਰੇਜ਼ ਸਰਕਾਰ ਨੇ ਅੰਮ੍ਰਿਤਸਰ, ਰਾਏਕੋਟ ਅਤੇ ਲੁਧਿਆਣਾ ਵਿਖੇ ਫਾਂਸੀ ਲਾ ਦਿੱਤਾ ਸੀ ਅਤੇ ੧੮੭੨ ਈ. ਵਿਚ ਮਲੇਰਕੋਟਲੇ ਵਿਖੇ ੬੬ ਨਾਮਧਾਰੀ ਸਿੰਘਾਂ ਨੂੰ ਸ਼ਹੀਦ ਕੀਤਾ ਗਿਆ ਸੀ। ਪੰਜਾਬ ਵਿਚ ਅੰਗਰੇਜ਼ਾਂ ਨੇ ਮੁਸਲਮਾਨਾਂ ਅਤੇ ਸਿੱਖਾਂ ਵਿਚ ਮਤਭੇਦ ਪੈਦਾ ਕਰਨ ਲਈ ਅੰਮ੍ਰਿਤਸਰ ਸ੍ਰੀ ਦਰਬਾਰ ਸਾਹਿਬ, ਘੰਟਾ-ਘਰ ਵਾਲੀ ਥਾਂ 'ਤੇ ਅਤੇ ਰਾਏਕੋਟ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਤਿਹਾਸਕ ਗੁਰਦੁਆਰਾ ਸਾਹਿਬ ਦੇ ਕੋਲ

ਮੁਸਲਮਾਨਾਂ ਤੋਂ ਬੁੱਚੜਖਾਨੇ ਖੁਲ੍ਹਵਾ ਦਿੱਤੇ, ਜਿਥੇ ਗਊਆਂ ਕਤਲ ਕੀਤੀਆਂ ਜਾਣ ਲੱਗ ਪਈਆਂ। ਇਸ ਦਾ ਬਾਬਾ ਰਾਮ ਸਿੰਘ ਅਤੇ ਨਾਮਧਾਰੀ ਸਿੰਘਾਂ ਨੇ ਡੱਟ ਕੇ ਵਿਰੋਧ ਕੀਤਾ ਅਤੇ ਪ੍ਰਤੀਕਰਮ ਵੱਲੋਂ ਅੰਮ੍ਰਿਤਸਰ ਅਤੇ ਰਾਏਕੋਟ ਦੇ ਕਈ ਬੁਚੜਾਂ ਨੂੰ ਕਤਲ ਕਰ ਕੇ ਗਊਆਂ ਨੂੰ ਅਜ਼ਾਦ ਕਰ ਦਿੱਤਾ। ਇਸ ਦੋਸ਼ ਵਿਚ ਇਹ ਉਪਰੋਕਤ ਸਾਕਾ ਵਾਪਰਿਆ ਜਿਸ ਦਾ ਜੋੜ-ਮੇਲਾ ਮਨਾਇਆ ਜਾ ਰਿਹਾ ਸੀ। ਇਸ ਜੋੜ-ਮੇਲੇ ਵਿਚ ਸ. ਭਗਤ ਸਿੰਘ ਆਪਣੇ ਪਿਤਾ ਸ. ਕਿਸ਼ਨ ਸਿੰਘ ਨਾਲ ਦੁਆਬੇ ਦੇ ਮਸ਼ਹੂਰ ਪਿੰਡ ਮੁੱਠਲਾ ਕਲਾਂ ਵਿਚ ਸ਼ਾਮਿਲ ਹੋਏ ਜਿਥੇ ਚੋਟੀ ਦੇ ਆਗੂਆਂ ਨੇ ਸ਼ਹੀਦਾਂ ਨੂੰ ਸ਼ਰਧਾਜਲੀ ਦਿੱਤੀ।

੧੯ ਫਰਵਰੀ ੧੯੨੧ ਈ. ਨੂੰ ਨਨਕਾਣਾ ਸਾਹਿਬ ਦੇ ਮਹੰਤ ਨਰੈਣ ਦਾਸ ਦੇ ਗੁੰਡਿਆਂ ਨੇ ਅੰਗਰੇਜ਼ ਸਰਕਾਰ ਦੀ ਸ਼ਹਿ 'ਤੇ ਨਿਹੱਥੇ ਸਿੰਘਾਂ ਨੂੰ ਬੜੀ ਬੇਦਰਦੀ ਨਾਲ ਸ਼ਹੀਦ ਕੀਤਾ ਗਿਆ। ਜਥੇ ਦੇ ਆਗੂ ਜਥੇਦਾਰ ਲਛਮਣ ਸਿੰਘ ਨੂੰ ਜੰਡ ਨਾਲ ਬੰਨ੍ਹ ਕੇ ਅੱਗ ਲਾ ਕੇ ਕਤਲ ਕਰ ਦਿੱਤਾ ਗਿਆ। ਇਸ ਘਟਨਾ ਨਾਲ ਸਾਰੇ ਪਾਸੇ ਹਾਹਾਕਾਰ ਮੱਚ ਗਈ। ਇਸ ਸਾਕੇ ਤੋਂ ਬਾਅਦ ਸ. ਭਗਤ ਸਿੰਘ ਨਨਕਾਣਾ ਸਾਹਿਬ ਦੇ ਦਰਸ਼ਨ ਕਰਨ ਲਈ ਗਏ ਅਤੇ ਸਾਰੇ ਸਾਕੇ ਤੋਂ ਬਾਅਦ ਦਾ ਹਾਲ ਆਪਣੀ ਅੱਖੀਂ ਦੇਖਿਆ। ਭਗਤ ਸਿੰਘ ਉੱਥੋਂ ਵਾਪਸ ਆਉਂਦਾ ਹੋਇਆ ਸ਼ਹੀਦਾਂ ਦਾ ਇਕ ਕੈਲੰਡਰ ਵੀ ਲੈ ਕੇ ਆਇਆ। ਇਸ ਘਟਨਾ ਦੇ ਰੋਸ 'ਚ ੫ ਮਾਰਚ ਨੂੰ ਇਕ ਵੱਡੀ ਰੋਸ ਰੈਲੀ ਕੀਤੀ ਗਈ, ਸ. ਭਗਤ ਸਿੰਘ ਨੇ ਵੀ ਕਾਲੇ ਰੰਗ ਦੀ ਪੱਗ ਬੰਨ੍ਹ ਕੇ ਇਸ ਵਿਚ ਸ਼ਿਰਕਤ ਕੀਤੀ ਅਤੇ ਅੱਗੇ ਤੋਂ ਕਾਲੇ ਰੰਗ ਦੀ ਹੀ ਪੱਗ ਬੰਨ੍ਹਣੀ ਸ਼ੁਰੂ ਕਰ ਦਿੱਤੀ।

ਜਦੋਂ ਸ. ਭਗਤ ਸਿੰਘ ਦਸਵੀਂ ਜਮਾਤ ਵਿਚ ਪੜ੍ਹਦਾ ਸੀ ਤਾਂ ਉਸ ਸਮੇਂ ਦੇਸ਼ ਵਿਚ ਅੰਗਰੇਜ਼ਾਂ ਵਿਰੁੱਧ ਨਾਮਿਲਵਰਤਨ ਲਹਿਰ ਸ਼ੁਰੂ ਹੋ ਗਈ। ਸ. ਭਗਤ ਸਿੰਘ ਨੇ ਵੀ ਡੀ.ਏ.ਵੀ. ਸਕੂਲ ਛੱਡ ਕੇ ਲਾਹੌਰ ਦੇ ਨਵੇਂ ਖੁੱਲ੍ਹੇ ਨੈਸ਼ਨਲ ਕਾਲਜ ਵਿਚ ਦਾਖਲਾ ਲੈ ਲਿਆ ਅਤੇ ਨਾਮਿਲਵਰਤਨ ਲਹਿਰ ਵਿਚ ਹਿੱਸਾ ਲਿਆ। ਨੈਸ਼ਨਲ ਕਾਲਜ ਕ੍ਰਾਂਤੀਕਾਰੀਆਂ ਦਾ ਗੜ੍ਹ ਸੀ। ਇਥੇ ਸ. ਭਗਤ ਸਿੰਘ ਦਾ ਮੇਲ ਸੁਖਦੇਵ, ਭਗਵਤੀ ਚਰਨ ਵੋਹਰਾ ਅਤੇ ਰਣਬੀਰ ਸਿੰਘ ਨਾਲ ਹੋਇਆ। ਸ. ਭਗਤ ਸਿੰਘ ਐਫ.ਏ. ਦੀ ਸਿੱਖਿਆ ਪ੍ਰਾਪਤ ਕਰਨ ਤੋਂ ਬਾਅਦ ਕਾਨਪੁਰ ਚਲਾ ਗਿਆ, ਜਿਥੇ ਆਪ ਦਾ ਮੇਲ ਬੀ.ਕੇ. ਦੱਤ, ਚੰਦਰ ਸ਼ੇਖਰ ਅਜਾਦ ਅਤੇ ਰਾਮ ਪ੍ਰਸ਼ਾਦ ਬਿਸਮਲਾ ਵਰਗੇ ਦੇਸ਼ ਭਗਤਾਂ ਨਾਲ ਹੋਇਆ। ੧੯੨੪ ਈ. ਵਿਚ ਆਪ ਵਾਪਸ ਲਾਹੌਰ ਆ ਗਏ।

ਮਾਰਚ ੧੯੨੪ ਈ. ਵਿਚ ਜੈਤੋ ਦਾ ਮੋਰਚਾ ਸ਼ੁਰੂ ਹੋ ਗਿਆ। ਅੰਗਰੇਜ਼ ਸਰਕਾਰ ਨੇ ਐਲਾਨ ਕਰ ਦਿੱਤਾ ਕਿ ਕੋਈ ਵੀ ਵਿਅਕਤੀ ਇਨ੍ਹਾਂ ਜੱਥੇ ਦੇ ਮੈਂਬਰਾਂ ਨੂੰ ਪਾਣੀ ਤਕ ਨਾ ਪਿਲਾਵੇ। ਇਸ ਚੁਣੌਤੀ ਨੂੰ ਸਵੀਕਾਰ ਕਰਦਿਆਂ ਸ. ਭਗਤ ਸਿੰਘ ਨੇ ੧੩ਵੇਂ ਸ਼ਹੀਦੀ ਜੱਥੇ ਨੂੰ ਆਪਣੇ ਪਿੰਡ ਵਿਚ ਲੰਗਰ ਛਕਾਇਆ। ਜਦੋਂ ਅੰਗਰੇਜ਼ ਸਰਕਾਰ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਸ. ਭਗਤ ਸਿੰਘ ਦੀ ਗ੍ਰਿਫਤਾਰੀ ਦੇ ਵਰੰਟ ਜਾਰੀ ਕਰ ਦਿੱਤੇ।

ਪਿਤਾ ਜੀ ਨੇ ਆਪ ਨੂੰ ਕਾਨਪੁਰ ਭੇਜ ਦਿੱਤਾ। ਗਣੇਸ਼ ਸ਼ੰਕਰ ਵਿਦਿਆਰਥੀ ਨੇ ਆਪ ਨੂੰ ਅਲੀਗੜ੍ਹ ਜ਼ਿਲ੍ਹੇ ਦੇ ਪਿੰਡ ਸਾਦੀਪੁਰ ਵਿਚ ਨੈਸ਼ਨਲ ਸਕੂਲ ਦੇ ਹੈੱਡਮਾਸਟਰ ਲਗਾ ਦਿੱਤਾ। ਸੰਨ ੧੯੨੫ ਈ. ਤਕ ਸ. ਭਗਤ ਸਿੰਘ ਦਾ ਲਾਹੌਰ ਤੋਂ ਕਾਨਪੁਰ ਆਉਣਾ-ਜਾਣਾ ਹੁੰਦਾ ਰਿਹਾ।

੧੯੨੫ ਈ. ਵਿਚ ਆਪ ਨੇ ਜੋਸ਼ੀਲੇ ਨੌਜਵਾਨਾਂ ਨੂੰ ਇਕੱਠੇ ਕਰਕੇ ਨੌਜਵਾਨ ਸਭਾ ਭਾਰਤ ਦੀ ਨੀਂਹ ਰੱਖੀ। ਆਪ ਜੀ ਦੇ ਬਹੁਤ ਸਾਰੇ ਸਾਥੀਆਂ ਨੂੰ ਗ੍ਰਿਫਤਾਰ ਕਰ ਲਿਆ ਗਿਆ। ਸਾਥੀਆਂ ਦੀ ਗ੍ਰਿਫਤਾਰੀ ਤੋਂ ਬਾਅਦ ਪਾਰਟੀ ਦਾ ਸਾਰਾ ਕੰਮ ਆਪ ਦੇ ਮੋਢਿਆ 'ਤੇ ਆ ਗਿਆ। ਅਕਤੂਬਰ ੧੯੨੫ ਈ. ਵਿਚ ਲਾਹੌਰ ਵਿਖੇ ਦੁਸਹਿਰੇ ਦੇ ਮੌਕੇ 'ਤੇ ਇਕ ਬੰਬ ਧਮਾਕਾ ਹੋਇਆ ਜਿਸ ਵਿਚ ਸ਼ੱਕ ਦੇ ਆਧਾਰ 'ਤੇ ਸ. ਭਗਤ ਸਿੰਘ ਨੂੰ ਗ੍ਰਿਫਤਾਰ ਕਰ ਲਿਆ ਗਿਆ ਅਤੇ ਬਾਅਦ ਵਿਚ ਰਿਹਾਅ ਕਰ ਦਿੱਤਾ ਗਿਆ। ਸੰਨ ੧੯੨੮ ਈ. ਵਿਚ ਇਨ੍ਹਾਂ ਨੇ ਆਪਣੀ ਪਾਰਟੀ ਦਾ ਨਾਂ ਬਦਲ ਕੇ ਰੀਪਬਲਿਕ ਪਾਰਟੀ ਰੱਖ ਲਿਆ।

ਸ. ਭਗਤ ਸਿੰਘ ਅਤੇ ਸਾਥੀ ਫਿਰੋਜ਼ਪੁਰ ਸ਼ਹਿਰ ਵਿਚ ਰਹਿ ਕੇ ਆਪਣੀਆਂ ਸਰਗਰਮੀਆਂ ਚਲਾਉਂਦੇ ਰਹੇ। ਸ. ਭਗਤ ਸਿੰਘ ਅਤੇ ਉਸ ਦੇ ਸਾਥੀ ਆਪਣੇ ਗੁਪਤਵਾਸ ਦਾ ਸਮਾਂ ਫਿਰੋਜ਼ਪੁਰ ਸ਼ਹਿਰ ਦੇ ਤੂੜੀ ਬਜ਼ਾਰ ਦੇ ਇਕ ਚੁਬਾਰੇ ਵਿਚ ਗੁਜ਼ਾਰਦੇ ਰਹੇ। ਇਸ ਚੁਬਾਰੇ ਦੇ ਥੱਲੇ ਇਕ ਬੰਗਾਲੀ ਡਾਕਟਰ ਦੀ ਦੁਕਾਨ ਸੀ। ਇਸ ਬਜ਼ਾਰ ਦਾ ਨਾਂ ਆਜ਼ਾਦੀ ਤੋਂ ਬਾਅਦ 'ਸ਼ਹੀਦ-ਏ-ਆਜਮ ਭਗਤ ਸਿੰਘ' ਰੱਖਿਆ ਗਿਆ ਹੈ।

੩੦ ਅਕਤੂਬਰ ੧੯੨੮ ਈ. ਨੂੰ ਸਾਈਮਨ ਕਮਿਸ਼ਨ ਲਾਹੌਰ ਆਇਆ ਤਾਂ ਦੇਸ਼ ਵਾਸੀਆਂ ਨੇ ਕਾਲੀਆਂ ਝੰਡੀਆਂ ਨਾਲ ਉਸ ਦਾ ਵਿਰੋਧ ਕੀਤਾ। ਸ. ਭਗਤ ਸਿੰਘ ਅਤੇ ਉਸ ਦੇ ਸਾਥੀ ਵੀ ਇਸ ਜਲੂਸ ਵਿਚ ਸ਼ਾਮਿਲ ਸਨ। ਅੰਗਰੇਜ਼ ਸਰਕਾਰ ਦੀ ਪੁਲਿਸ ਨੇ ਮੁਜਾਹਰਾਕਾਰੀਆਂ 'ਤੇ ਲਾਠੀਚਾਰਜ ਕੀਤਾ ਜਿਸ ਨਾਲ ਬਹੁਤ ਸਾਰੇ ਮੁਜ਼ਾਹਰਾਕਾਰੀ ਜ਼ਖਮੀ ਹੋ ਗਏ, ਜਿਨ੍ਹਾਂ ਵਿਚ ਲਾਲਾ ਲਾਜਪਤ ਰਾਏ ਵੀ ਸ਼ਾਮਿਲ ਸਨ, ਉਨ੍ਹਾਂ ਦੇ ਵੀ ਕੁਝ ਲਾਠੀਆਂ ਲੱਗੀਆਂ। ਲਾਲਾ ਲਾਜਪਤ ਰਾਏ ਨੇ ਪੰਡਿਤ ਜਵਾਹਰ ਲਾਲ ਨਹਿਰੂ ਨਾਲ ਦਿੱਲੀ ਜਾ ਕੇ ਮੀਟਿੰਗ ਕੀਤੀ ਪਰ ਉੱਥੋਂ ਉਹ ਕੁਝ ਤਕਰਾਰ ਤੋਂ ਬਾਅਦ ਵਾਪਸ ਆ ਗਏ ਅਤੇ ਜੋ ਕੁਝ ਦਿਨਾਂ ਬਾਅਦ ੧੭ ਨਵੰਬਰ ੧੯੨੮ ਈ. ਨੂੰ ਅਕਾਲ ਚਲਾਣਾ ਕਰ ਗਏ। ਲਾਲਾ ਲਾਜਪਤ ਰਾਏ ਦੀ ਮੌਤ ਦੀ ਖ਼ਬਰ ਸਾਰੇ ਪਾਸੇ ਫੈਲ ਗਈ। ਜਦੋਂ ਇਸ ਖ਼ਬਰ ਦਾ ਬੰਗਾਲ ਦੇ ਚਤਰੰਜਨ ਦਾਸ ਮੁਨਸ਼ੀ ਦੀ ਪਤਨੀ ਬਸੰਤੀ ਦੇਵੀ ਨੂੰ ਪਤਾ ਲੱਗਾ ਤਾਂ ਉਸ ਨੇ ਪੰਜਾਬੀਆਂ ਨੂੰ ਤਾਅਨੇ ਭਰਿਆ ਉਲਾਂਭਾ ਦਿੰਦੇ ਹੋਏ ਨਾਅਰਾ ਮਾਰਿਆ ਕਿ ਲਗਦਾ ਹੈ, ਬਹਾਦਰ ਪੰਜਾਬੀਆਂ ਦਾ ਲਹੂ ਸਫੈਦ ਹੋ ਗਿਆ ਹੈ। ਐਨਾ ਵੱਡਾ ਲੀਡਰ ਮਾਰਿਆ ਗਿਆ, ਪੰਜਾਬ ਨੇ ਇਹ ਕਿਵੇਂ ਬਰਦਾਸ਼ਤ ਕਰ ਲਿਆ। ਸ. ਭਗਤ ਸਿੰਘ

ਅਤੇ ਉਸ ਦੇ ਸਾਥੀਆਂ ਨੇ ਅੰਗਰੇਜ਼ਾਂ ਦੇ ਤਸ਼ੱਦਦ ਨਿਹੱਥੇ ਭਾਰਤੀਆਂ 'ਤੇ ਹੁੰਦੇ ਦੇਖੇ ਸਨ ਅਤੇ ਉਨ੍ਹਾਂ ਨੇ ਬਸੰਤੀ ਦੇਵੀ ਦੀ ਚੁਣੌਤੀ ਨੂੰ ਕਬੂਲ ਕਰਕੇ ਅੰਗਰੇਜ਼ਾਂ ਤੋਂ ਆਪਣੇ ਦੇਸ਼ ਵਾਸੀਆਂ 'ਤੇ ਹੁੰਦੇ ਅੰਨੇ ਤਸ਼ੱਦਦ ਦਾ ਬਦਲਾ ਲੈਣ ਦਾ ਪ੍ਰਣ ਕਰ ਲਿਆ। ਲਾਠੀਚਾਰਜ ਕਰਨ ਦਾ ਹੁਕਮ ਅੰਗਰੇਜ਼ ਅਫਸਰ ਮਿ. ਸਕਾਟ ਨੇ ਦਿੱਤਾ ਸੀ। ੧੯ ਦਸੰਬਰ ੧੯੨੮ ਈ. ਨੂੰ ਸ. ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੇ ਮਿ. ਸਕਾਟ ਦੇ ਭੁਲੇਖੇ ਪੁਲਿਸ ਅਫਸਰ ਮਿ. ਸਾਂਡਰਸ ਦੀ ਗੋਲੀ ਮਾਰ ਕੇ ਹੱਤਿਆ ਕਰ ਦਿੱਤੀ। ਸਾਂਡਰਸ ਦੇ ਕਤਲ ਤੋਂ ਬਾਅਦ ਸ. ਭਗਤ ਸਿੰਘ ਫਿਰੋਜ਼ਪੁਰ ਸ਼ਹਿਰ ਚਲੇ ਗਏ ਅਤੇ ਤੂੜੀ ਬਜ਼ਾਰ ਵਾਲੇ ਚੁਬਾਰੇ ਵਿਚ ਪਹੁੰਚ ਗਏ। ਇਥੇ ਉਸ ਦੇ ਚੁਬਾਰੇ ਦੇ ਸਾਹਮਣੇ ਗੰਜੀਆ ਨਾਈ ਰਹਿੰਦਾ ਸੀ, ਜਿਸ ਦੀ ਮਦਦ ਨਾਲ ਉਹ ਆਪਣਾ ਭੇਸ ਬਦਲ ਕੇ ਸਾਥੀਆਂ ਸਮੇਤ ਕਲਕੱਤੇ ਚਲਾ ਗਿਆ।

੮ ਅਪ੍ਰੈਲ ੧੯੨੯ ਈ. ਨੂੰ ਸ. ਭਗਤ ਸਿੰਘ ਅਤੇ ਬੀ.ਕੇ. ਦੱਤ ਨੇ ਬ੍ਰਿਟਿਸ਼ ਹਕੂਮਤ ਦੇ ਕਾਲੇ ਕਾਨੂੰਨਾਂ ਵਿਰੁੱਧ ਰੋਸ ਪ੍ਰਗਟ ਕਰਨ ਲਈ ਐਸੰਬਲੀ ਹਾਲ ਵਿਚ ਬੰਬ ਸੁੱਟਿਆ ਅਤੇ ਆਪਣੀਆਂ ਮੰਗਾਂ ਦੇ ਇਸ਼ਤਿਹਾਰ ਵੀ ਵੰਡੇ। ਇਥੋਂ ਆਪ ਨੂੰ ਗ੍ਰਿਫਤਾਰ ਕਰਕੇ ਆਪ 'ਤੇ ਮੁਕੱਦਮਾ ਚਲਾਇਆ ਗਿਆ। ਸ. ਭਗਤ ਸਿੰਘ ਨੇ ਆਪਣੇ ਕੇਸ ਦੀ ਪੈਰਵਾਈ ਆਪ ਕੀਤੀ ਅਤੇ ਅਦਾਲਤ ਵਿਚ ਦਿੱਤੇ ਗਏ, ਉਨ੍ਹਾਂ ਦੇ ਭਾਸ਼ਨ ਆਜ਼ਾਦੀ ਦੀ ਲੜਾਈ ਦੇ ਮਹਾਨ ਦਸਤਾਵੇਜ ਬਣ ਗਏ, ਜਿਨ੍ਹਾਂ ਨਾਲ ਲੋਕਾਂ ਵਿਚ ਜੋਸ਼ ਦੀ ਲਹਿਰ ਫੈਲ ਗਈ।

ਜੇਲ੍ਹ ਵਿਚ ਸ. ਭਗਤ ਸਿੰਘ ਦਾ ਮੇਲ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨਾਲ ਹੋਇਆ। ਇਨ੍ਹਾਂ ਦੋਹਾਂ ਇਨਕਲਾਬੀਆਂ ਦੀ ਮਿਲਣੀ ਬਾਰੇ ਪ੍ਰਸਿੱਧ ਲੇਖਕ ਸ. ਜਸਵੰਤ ਸਿੰਘ ਕੰਵਲ ਨੇ ਆਪਣੀ ਲਿਖਤ ਵਿਚ ਬਿਆਨ ਕੀਤਾ ਹੈ ਕਿ ਜਦੋਂ ਦੋਵੇਂ ਸ਼ਖ਼ਸੀਅਤਾਂ ਦਾ ਜੇਲ੍ਹ ਵਿਚ ਮਿਲਾਪ ਹੋਇਆ ਤਾਂ ਸ. ਭਗਤ ਸਿੰਘ ਨੇ ਭਾਈ ਸਾਹਿਬ ਦੇ ਪੈਰੀਂ ਹੱਥ ਲਾਏ ਤਾਂ ਭਾਈ ਸਾਹਿਬ ਨੇ ਕਿਹਾ ਕਿ "ਗੁਰੂ ਕਿਆ ਸਿੱਖਾ! ਸਿੱਖੀ ਵਿਚ ਪੈਰੀਂ ਹੱਥ ਲਾਉਣਾ ਮਨਮੱਤ ਹੈ। ਫਤਹਿ ਗਜਾਅ ਅਤੇ ਸ. ਭਗਤ ਸਿੰਘ ਨੂੰ ਆਪਣੀ ਬੁੱਕਲ ਦੇ ਵਿਚ ਲੈਂਦਿਆਂ ਕਿਹਾ ਕਿ ਤੂੰ ਗੁਰੂ ਦੇ ਬਹਾਦਰ ਸਿੰਘ ਸੂਰਮਿਆਂ ਵਾਲਾ ਕੰਮ ਕੀਤਾ ਹੈ। ਧੰਨ ਤੂੰ ਤੇ ਧੰਨ ਤੇਰੀ ਜਣਨੀ।" ਸ. ਭਗਤ ਸਿੰਘ ਨੇ ਇਸ ਦੇ ਜਵਾਬ ਵਿਚ ਕਿਹਾ ਕਿ "ਅਸੀਂ ਤੁਹਾਡੇ ਬੱਚੇ ਹਾਂ ਅਤੇ ਆਜ਼ਾਦੀ ਸ਼ਮ੍ਹਾ ਦੇ ਪਰਵਾਨੇ ਅਤੇ ਆਜ਼ਾਦੀ ਦਾ ਫੁੱਲ ਪ੍ਰਾਪਤ ਕਰਨ ਲਈ ਕੰਡਿਆਲੀ ਤਾਰ ਤੋੜਨੀ ਹੀ ਪੈਣੀ ਹੈ।" ਭਾਈ ਸਾਹਿਬ ਨੇ ਨਸੀਹਤ ਦਿੰਦੇ ਹੋਏ ਕਿਹਾ ਕਿ "ਜਜ਼ਬਾਤ ਕੱਚਾ ਸੋਨਾ ਹੁੰਦੇ ਹਨ, ਇਨ੍ਹਾਂ ਨੂੰ ਕੁਰਬਾਨੀ ਹੀ ਸ਼ੁੱਧ ਸੋਨਾ ਬਣਾਉਂਦੀ ਹੈ।" ਸ. ਭਗਤ ਸਿੰਘ ਨੇ ਭਾਈ ਸਾਹਿਬ ਦੇ ਵਿਚਾਰਾਂ ਤੋਂ ਪ੍ਰਭਾਵਿਤ ਹੋ ਕੇ ਉਨ੍ਹਾਂ ਤੋਂ ਦਿਸ਼ਾ-ਨਿਰਦੇਸ਼ ਲੈ ਕੇ ਚੱਲਣ ਦਾ ਫੈਸਲਾ ਕਰ ਲਿਆ ਪਰ ਭਾਈ ਸਾਹਿਬ ਨੇ ਉਸ ਨੂੰ ਕਿਹਾ, "ਜੇਕਰ ਇਰਾਦਾ ਇੰਨਾਂ ਪੱਕਾ ਹੈ ਤਾਂ ਗੁਰੂ ਜ਼ਰੂਰ

ਸਹਾਈ ਹੋਵੇਗਾ ਅਤੇ ਫਤਹਿ ਹਾਸਿਲ ਹੋਵੇਗੀ ਪਰ ਇੰਨੇ ਨਿੱਗਰ ਨਿਸ਼ਚੇ ਵਾਲਾ ਗੁਰੂ ਮਰਯਾਦਾ ਤੋਂ ਕਿਉਂ ਆਕੀ ਹੋਇਆ? ਕੀ ਤੇਰਾ ਗੁਰੂ ਸਾਹਿਬ ਵਿਚ ਵਿਸ਼ਵਾਸ ਨਹੀਂ?" ਸ. ਭਗਤ ਸਿੰਘ ਨੇ ਕਿਹਾ ਕਿ "ਉਨ੍ਹਾਂ ਦਾ ਗੁਰੂ ਸਾਹਿਬਾਨ ਵਿਚ ਪੂਰਾ ਵਿਸ਼ਵਾਸ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਆਜ਼ਾਦੀ ਲਈ ਸਰਬੰਸ ਕੁਰਬਾਨ ਕਰ ਦਿੱਤਾ, ਉਹ ਦੇਸ਼ ਭਗਤਾਂ ਦੇ ਸਿਰਤਾਜ ਹਨ, ਅਜਿਹੀ ਕੁਰਬਾਨੀ ਦੀ ਮਿਸਾਲ ਦੁਨੀਆਂ ਦੀ ਤਾਰੀਖ 'ਚੋਂ ਕਿਤੇ ਨਹੀਂ ਮਿਲਦੀ।" ਸ. ਭਗਤ ਸਿੰਘ ਨੇ ਦਾੜ੍ਹੀ ਕੇਸ ਰੱਖਣ ਦਾ ਵਾਅਦਾ ਕੀਤਾ। ਭਾਈ ਸਾਹਿਬ ਨੇ ਕਿਹਾ ਕਿ "ਇਥੇ ਨਿਰੀ ਦਾੜ੍ਹੀ ਕੇਸਾਂ ਦੀ ਗੱਲ ਨਹੀਂ, ਗੱਲ ਗੁਰੂ 'ਤੇ ਸਿਦਕ ਤੇ ਵਿਸ਼ਵਾਸ ਦੀ ਹੈ। ਆਜ਼ਾਦੀ ਦਾ ਪਤੰਗਾ ਤਾਂ ਬਣਿਆ ਹੀ ਹੈਂ ਗੁਰੂ ਦਾ ਸਿਦਕ ਵੀ ਰੱਖ ਲੈ ਜਾਂ ਭਗੌੜਾ ਹੋ ਜਾ।" ਸ. ਭਗਤ ਸਿੰਘ ਨੇ ਭਾਈ ਸਾਹਿਬ ਨੂੰ ਕਿਹਾ ਕਿ "ਗੁਰੂ ਤੋਂ ਬੇਮੁੱਖ ਹੋ ਕੇ ਤਾਂ ਮੈਂ ਮਿੱਟੀ ਹੀ ਹੋ ਜਾਵਾਂਗਾ।" ਭਾਈ ਸਾਹਿਬ ਨੇ ਉਸ ਨੂੰ ਨਿੱਘੇ ਪਿਆਰ ਨਾਲ ਬੁੱਕਲ ਵਿਚ ਘੁੱਟ ਲਿਆ ਅਤੇ ਦੋਵੇਂ ਮਹਾਨ ਸ਼ਖ਼ਸੀਅਤਾਂ ਇਕਮਿਕ ਹੋ ਗਈਆਂ।

ਇਥੇ ਇਕ ਗੱਲ ਹੋਰ ਵਰਨਣਯੋਗ ਹੈ ਕਿ ਅਲੱਗ-ਅਲੱਗ ਵਿਦਵਾਨਾਂ ਦੇ ਸ. ਭਗਤ ਸਿੰਘ ਦੇ ਨਾਸਤਿਕ ਹੋਣ ਬਾਰੇ ਅਲੱਗ-ਅਲੱਗ ਵਿਚਾਰ ਹਨ। ਜਦੋਂ ਉਸ ਦੇ ਦੋਸਤ ਉਸ ਤੋਂ ਵਾਰ-ਵਾਰ ਉਸ ਦੇ ਨਾਸਤਿਕ ਹੋਣ ਦੀ ਥੀਉਰੀ ਬਾਰੇ ਪੁੱਛਦੇ ਹਨ ਤਾਂ ਸ. ਭਗਤ ਸਿੰਘ ਇਸ ਬਾਰੇ ਤਰਕ ਭਰਪੂਰ ਰਾਇ ਦਿੰਦੇ ਹਨ ਕਿ ਉਹ ਨਾਸਤਿਕ ਨਹੀਂ ਹਨ। ਉਹ ਤਾਂ ਸਿਰਫ ਪਰਮਾਤਮਾ ਦੇ ਨਾਂ 'ਤੇ ਕੀਤੇ ਜਾਂਦੇ ਅੰਧਵਿਸ਼ਵਾਸਾਂ ਨੂੰ ਨਹੀਂ ਮੰਨਦੇ ਪਰ ਉਨ੍ਹਾਂ ਦਾ ਰੱਬ ਦੀ ਹੋਂਦ ਵਿਚ ਪੂਰਾ ਵਿਸ਼ਵਾਸ ਹੈ। ਉਨ੍ਹਾਂ ਨੇ ਅੰਗਰੇਜ਼ੀ ਵਿਚ ਆਪਣਾ ਲੇਖ 'ਮੈਂ ਨਾਸਤਿਕ ਕਿਉਂ ਹਾਂ' ਲਿਖਿਆ ਜੋ ਅੰਗਰੇਜ਼ੀ ਅਖ਼ਬਾਰ 'ਦੀ ਪੀਪਲ' ਵਿਚ ਲਾਹੌਰ ਤੋਂ ਪ੍ਰਕਾਸ਼ਿਤ ਹੋਇਆ ਸੀ ਅਤੇ ਜਿਸ ਦਾ ਅਨੁਵਾਦ ਬਾਅਦ ਵਿਚ ਹਰ ਭਾਸ਼ਾ ਵਿਚ ਹੋਇਆ ਹੈ। ਉਸ ਵਿਚ ਸ. ਭਗਤ ਸਿੰਘ ਦੱਸਦੇ ਹਨ ਕਿ "ਧਰਮ ਆਪਣੇ ਦੇਸ਼ ਲਈ ਸ਼ਹੀਦ ਹੋਣ ਲਈ ਸੌਖਾ ਕਰ ਦਿੰਦਾ ਹੈ ਤੇ ਅੰਧਵਿਸ਼ਵਾਸ ਮਨੁੱਖੀ ਕਮਜ਼ੋਰੀ ਦਾ ਪ੍ਰਮਾਣ ਬਣ ਜਾਂਦਾ ਹੈ, ਜੋ ਬਹੁਤ ਖ਼ਤਰਨਾਕ ਹੁੰਦਾ ਹੈ। ਸੋ ਇਸ ਪੱਖੋਂ ਮੈਂ ਰੱਬ ਨੂੰ ਤਾਂ ਮੰਨਦਾ ਹਾਂ ਪਰ ਅੰਧਵਿਸ਼ਵਾਸ ਦੇ ਵਿਰੁੱਧ ਹਾਂ।" ਅਦਾਲਤ ਵਿਚ ਬੰਬ ਸੁੱਟਣ ਦੇ ਕੇਸ ਵਿਚ ਸ. ਭਗਤ ਸਿੰਘ ਤੇ ਬੀ.ਕੇ. ਦੱਤ ਨੂੰ ਕਾਲੇਪਾਣੀ ਦੀ ਸਜ਼ਾ ਸੁਣਾਈ ਗਈ। ਇਸੇ ਸਮੇਂ ਸ. ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ 'ਤੇ ਸਾਂਡਰਸ ਦੀ ਹੱਤਿਆ ਦਾ ਮੁਕੱਦਮਾ ਚੱਲ ਰਿਹਾ ਸੀ, ਜਿਸ ਵਿਚ ਇਨ੍ਹਾਂ ਤਿੰਨਾਂ ਨੂੰ ਫਾਂਸੀ ਦੀ ਸਜ਼ਾ ਸੁਣਾਈ ਗਈ। ਉਨ੍ਹਾਂ ਦਿਨਾਂ ਵਿਚ ਕੈਨੇਡਾ ਪ੍ਰਕਾਸ਼ਿਤ ਹੁੰਦੇ ਹਫਤਾਵਾਰੀ ਪੰਜਾਬੀ ਅਖ਼ਬਾਰ ਨੇ ਸ. ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀ ਰਾਜਗੁਰੂ ਅਤੇ ਸੁਖਦੇਵ ਨੂੰ ਫਾਂਸੀ ਦੀ ਸਜਾ ਦਿੱਤੇ ਜਾਣ ਵਿਰੁੱਧ ਜ਼ੋਰਦਾਰ ਅਵਾਜ਼ ਬੁਲੰਦ ਕੀਤੀ। ੩੦ ਅਕਤੂਬਰ ੧੯੩੦ ਈ. ਦੇ ਅੰਕ ਵਿਚ ਅਖ਼ਬਾਰ ਦੇ ਮੁੱਖ ਸਫੇ 'ਤੇ 'ਬੀਰ ਭਗਤ ਸਿੰਘ ਦੀ ਅਪੀਲ

ਪ੍ਰਿਵੀ ਕੌਂਸਲ ਲੰਡਨ ਵਿਚ ਫਾਂਸੀ ਦੇ ਫੈਸਲੇ ਦੇ ਬਰ-ਖਿਲਾਫ਼ ਆਖਰੀ ਯਤਨ ਡੀਫੈਂਸ ਲਾਹੌਰ ਦੀ ਮਦਦ ਲਈ ਮੰਗ' ਦੇ ਸਿਰਲੇਖ ਹੇਠ ਖ਼ਬਰ ਛਾਪ ਕੇ ਪੰਜਾਬੀਆਂ ਤੋਂ ਸਹਾਇਤਾ ਦੀ ਮੰਗ ਕੀਤੀ ਗਈ ਸੀ। ਇਸ ਖ਼ਬਰ ਵਿਚ ਸ. ਭਗਤ ਸਿੰਘ ਦੀ ਪੋਸਟਕਾਰਡ ਸਾਇਜ ਫੋਟੋ ਛਾਪ ਕੇ ਉੱਪਰ ਫਾਂਸੀ ਲਿਖਿਆ ਗਿਆ ਸੀ। ਅਖ਼ਬਾਰ ਦੇ ਸੰਪਾਦਕ ਵੱਲੋਂ ਇਸ ਅੰਕ ਦੀ ਸੰਪਾਦਕੀ ਵੀ ਇਸੇ ਵਿਸ਼ੇ 'ਤੇ ਲਿਖਦਿਆਂ ਲੋਕਾਂ ਨੂੰ ਇਨ੍ਹਾਂ ਸੂਰਬੀਰਾਂ ਪ੍ਰਤੀ ਸੱਚੀਆਂ ਭਾਵਨਾਵਾਂ ਨੂੰ ਉਜਾਗਰ ਕੀਤਾ ਗਿਆ ਸੀ। ਇਸ ਵਿਚ ਸੰਪਾਦਕ ਨੇ ਜ਼ਿਕਰ ਕੀਤਾ ਹੈ ਕਿ ਸ਼ਾਇਦ ਹੀ ਕੋਈ ਅਜਿਹਾ ਭਾਰਤੀ ਹੋਵੇਗਾ, ਜਿਸ ਦੀਆਂ ਰਗਾਂ ਵਿਚ ਖ਼ੂਨ ਉਬਾਲੇ ਨਹੀਂ ਖਾਂਦਾ। ਜਿਸ ਨੇ ਵੀ ਇਨ੍ਹਾਂ ਯੋਧਿਆਂ ਦੀ ਫਾਂਸੀ ਦੀ ਇਹ ਖ਼ਬਰ ਸੁਣੀ ਹੈ ਉਸ ਦਾ ਹਿਰਦਾ ਟੋਟੇ-ਟੋਟੇ ਹੋਇਆ ਹੈ। ਦੇਸ਼ ਦੀ ਆਜ਼ਾਦੀ ਲਈ ਕੁਰਬਾਨ ਹੋਣ ਵਾਲੇ ਇਨ੍ਹਾਂ ਸੂਰਬੀਰ ਯੋਧਿਆਂ ਦੀ ਸਹਾਇਤਾ ਲਈ ਮਾਇਕ ਸਹਾਇਤਾ ਦੀ ਮੰਗ ਵੀ ਇਸੇ ਅੰਕ ਵਿਚ ਕੀਤੀ ਗਈ ਹੈ, ਜਿਸ ਬਾਰੇ ਲਾਹੌਰ ਦੇ ਇਕ ਅੰਗਰੇਜ਼ੀ ਅਖ਼ਬਾਰ 'ਪੀਪਲ ਵੀਕਲੀ' ਨੂੰ ਭੇਜਣ ਬਾਰੇ ਲਿਖਿਆ ਗਿਆ ਹੈ। ਲੋਕਾਂ ਨੇ ਇਨ੍ਹਾਂ ਦੀ ਸਹਾਇਤਾ ਲਈ ਹਜ਼ਾਰਾਂ ਰੁਪਏ ਇਸ ਅਖ਼ਬਾਰ ਨੂੰ ਭੇਜੇ ਜਿਨ੍ਹਾਂ ਦੇ ਨਾਂ ਅਤੇ ਪਿੰਡ ਇਸ ਅਖ਼ਬਾਰ ਦੇ ੧੩ ਨਵੰਬਰ ੧੯੩੦ ਵਾਲੇ ਅੰਕ ਵਿਚ ਪ੍ਰਕਾਸ਼ਿਤ ਕੀਤੇ ਗਏ। ਪਿੰਡ ਸੰਧਮ, ਬੜਾ ਪਿੰਡ, ਮੈਹਦਪੁਰ, ਭੰਗਲ ਜੰਡਿਆਲਾ, ਸੰਕਤ, ਖੋਸੇ, ਅਧਕਾਰੇ ਕਾਠੇ, ਪੰਡੋਰੀ ਨਿੱਝਰਾਂ, ਝਿੰਗੜ, ਰੁਟੈਂਡਾ, ਕੰਦੋਲਾ, ਪੁਰਹੀਰਾਂ, ਜੰਡਿਆਲੀ, ਕੋਟਲਾ ਆਦਿ ਅਨੇਕਾਂ ਪਿੰਡਾਂ ਦੇ ਵਿਅਕਤੀਆਂ ਵੱਲੋਂ ਭੇਜੀ ਗਈ ਸਹਾਇਤਾ ਦੀ ਸੂਚੀ ਛਾਪੀ ਗਈ ਹੈ, ਜਿਸ ਵਿਚ ਇਨ੍ਹਾਂ ਸੱਜਣਾਂ ਵੱਲੋਂ ਬੇਨਤੀ ਕੀਤੀ ਗਈ ਹੈ ਕਿ ਇਨ੍ਹਾਂ ਨੌਜਵਾਨਾਂ ਨੂੰ ਫਾਂਸੀ ਤੋਂ ਬਚਾਉਣ ਲਈ ਹਰ ਹੀਲਾ ਵਰਤਿਆ ਜਾਵੇ। ਕੈਨੇਡੀਅਨ ਕਾਂਗਰਸ ਕਮੇਟੀ ਦੇ ਮੈਂਬਰ ਵੱਲੋਂ ਵੀ ਸ. ਭਗਤ ਸਿੰਘ ਨੂੰ ਬਚਾਉਣ ਲਈ ਉਗਰਾਹੀ ਕੀਤੀ ਗਈ, ਜਿਸ ਨੂੰ ਲੋਕਾਂ ਨੇ ਭਰਪੂਰ ਸਹਿਯੋਗ ਦਿੱਤਾ, ਇਸ ਨੂੰ ਅਖ਼ਬਾਰ ਵਿਚ ਮੁਖ ਸੁਰਖੀ ਬਣਾ ਕੇ ਪ੍ਰਕਾਸ਼ਿਤ ਕੀਤਾ ਗਿਆ ਸੀ। ਇਸੇ ਅਖ਼ਬਾਰ ਵਿਚ ਲਾਹੌਰ ਵਿਚ ਚਲਦੇ ਮੁਕੱਦਮੇ ਬਾਰੇ 'ਪੂਰਾ ਫੈਸਲਾ' ਸਿਰਲੇਖ ਅਧੀਨ ਸਾਰਾ ਹਾਲ ਬਿਆਨ ਕੀਤਾ ਗਿਆ ਹੈ, ਜਿਸ ਵਿਚ ਛੋਟੇ ਸਿਰਲੇਖ ਬਣਾ ਕੇ ਫਾਂਸੀ, ਕਾਲੇਪਾਣੀ, ਸਖ਼ਤ ਕੈਦ ਅਤੇ ਛੱਡੇ ਗਏ ਵਿਅਕਤੀਆਂ ਦੇ ਨਾਂ ਵੀ ਪ੍ਰਕਾਸ਼ਿਤ ਕੀਤੇ ਗਏ ਹਨ। ਭਾਵੇਂ ਇਨ੍ਹਾਂ ਅਖ਼ਬਾਰਾਂ ਨੇ ਫਾਂਸੀ ਦੇ ਇਨ੍ਹਾਂ ਹੁਕਮਾਂ ਬਾਰੇ ਜ਼ੋਰਦਾਰ ਅਵਾਜ਼ ਬੁਲੰਦ ਕੀਤੀ ਸੀ ਪਰ ਫੇਰ ਵੀ ਅੰਗਰੇਜ਼ ਸਰਕਾਰ ਨੇ ਸਾਰੇ ਕਾਨੂੰਨਾਂ ਨੂੰ ਛਿੱਕੇ 'ਤੇ ਟੰਗ ਕੇ ਜ਼ਾਲਮਾਨਾਂ ਢੰਗ ਨਾਲ ਇਨ੍ਹਾਂ ਦੇਸ਼ ਪ੍ਰੇਮੀਆਂ ਨੂੰ ੨੩ ਮਾਰਚ ੧੯੩੧ ਈ. ਨੂੰ ਫਾਂਸੀ ਲਾ ਕੇ ਹੀ ਦਮ ਲਿਆ।

ਉਨ੍ਹਾਂ ਦਿਨਾਂ ਵਿਚ ਫਾਂਸੀ ਦੇਣ ਦਾ ਆਮ ਅਸੂਲ ਇਹ ਸੀ ਕਿ ਜਿਸ ਦਿਨ ਦੀ ਫਾਂਸੀ ਦੇਣ ਦੀ ਤਾਰੀਕ ਨੀਯਤ ਕੀਤੀ ਜਾਂਦੀ ਸੀ, ਉਸ ਤੋਂ ਤਿੰਨ ਦਿਨ ਪਹਿਲਾਂ ਰਿਸ਼ਤੇਦਾਰ, ਮਿੱਤਰਾਂ-ਦੋਸਤਾਂ ਨੂੰ ਉਸ ਦੀ ਮੁਲਾਕਾਤ ਦੀ ਆਗਿਆ ਹੁੰਦੀ ਸੀ। ਜਦੋਂ

ਸ. ਭਗਤ ਸਿੰਘ ਦੇ ਪਿਤਾ ਸ. ਕਿਸ਼ਨ ਸਿੰਘ ਅਤੇ ਹੋਰ ਸਾਕ-ਸੰਬੰਧੀ, ਦੋਸਤ ਮੁਲਾਕਾਤ ਕਰਨ ਲਈ ਗਏ ਤਾਂ ਦਰੋਗਾ ਜੇਲ੍ਹ ਨੇ ਕਿਹਾ ਕਿ ਸਿਰਫ ਸਕੇ-ਸੰਬੰਧੀ ਹੀ ਮੁਲਾਕਾਤ ਕਰ ਸਕਦੇ ਹਨ ਹੋਰ ਨਹੀਂ। ਸ. ਕਿਸ਼ਨ ਸਿੰਘ ਨੇ ਕਿਹਾ ਕਿ ਦੋਸਤਾਂ-ਮਿੱਤਰਾਂ ਨੂੰ ਆਗਿਆ ਹੋਣੀ ਚਾਹੀਦੀ ਹੈ ਨਹੀਂ ਤਾਂ ਉਹ ਵੀ ਮੁਲਾਕਾਤ ਨਹੀਂ ਕਰਨਗੇ। ਦੋਸਤਾਂ ਨੂੰ ਮਿਲਣ ਦੀ ਆਗਿਆ ਨਾ ਦਿੱਤੀ ਗਈ ਤਾਂ ਸ. ਕਿਸ਼ਨ ਸਿੰਘ ਜੀ ਨੇ ਵੀ ਮੁਲਾਕਾਤ ਨਾ ਕੀਤੀ। ਸ. ਭਗਤ ਸਿੰਘ ਦੀ ਮਾਂ ਨੇ ਉਸ ਨੂੰ ਪਿਆਰ ਕਰਦਿਆਂ ਕਿਹਾ ਕਿ ਇਕ ਦਿਨ ਤਾਂ ਹਰ ਇਕ ਨੇ ਮਰਨਾ ਹੀ ਹੈ ਪਰ ਸ਼ਾਨਦਾਰ ਮੌਤ ਉਹ ਹੁੰਦੀ ਹੈ ਜਿਸ ’ਤੇ ਦੁਨੀਆਂ ਮਾਣ ਕਰੇ। ਉਸ ਨੇ ਸ. ਭਗਤ ਸਿੰਘ ਨੂੰ ਫਾਂਸੀ ਚੜ੍ਹਨ ਤੋਂ ਪਹਿਲਾਂ ਇਨਕਲਾਬ ਜ਼ਿੰਦਾਬਾਦ ਦੇ ਨਾਅਰੇ ਲਾਉਣ ਲਈ ਵੀ ਆਖਿਆ।

ਜਿਸ ਦਿਨ ਕਿਸੇ ਨੂੰ ਫਾਂਸੀ ਲਾਉਣਾ ਹੁੰਦਾ ਸੀ ਇਕ ਦਿਨ ਪਹਿਲਾਂ ਮੁਲਾਕਾਤ ਕਰਨ ਲਈ ਆਏ ਵਾਰਸਾਂ ਨੂੰ ਲਾਸ਼ ਲੈ ਜਾਣ ਲਈ ਕਹਿ ਦਿੱਤਾ ਜਾਂਦਾ ਸੀ ਕਿ ਜੇ ਉਹ ਚਾਹੁੰਦੇ ਹਨ ਤਾਂ ਲਾਸ਼ ਲਿਜਾ ਸਕਦੇ ਹਨ। ਫਾਂਸੀ ਵਾਲੇ ਦਿਨ ਸਵੇਰੇ ਕੈਦੀ ਨੂੰ ਇਸ਼ਨਾਨ ਕਰਵਾਇਆ ਜਾਂਦਾ ਸੀ। ਉਸ ਦੇ ਨਾਲ ਤਕਰੀਬਨ ਸੂਰਜ ਚੜ੍ਹਦੇ ਨਾਲ ਗਰਮੀਆਂ ਵਿਚ ਸਾਢੇ ਸੱਤ, ਅੱਠ ਵਜੇ ਫਾਂਸੀ ਦਿੱਤੀ ਜਾਂਦੀ ਸੀ। ਮਜਿਸਟ੍ਰੈਟ ਆ ਕੇ ਫਾਂਸੀ ਲੁਆਉਂਦਾ ਸੀ। ਫਾਂਸੀ ਦੇਣ ਤੋਂ ਬਾਅਦ ਤਕਰੀਬਨ ਇਕ ਘੰਟਾ ਬਾਅਦ ਤਕ ਲਾਸ਼ ਲਟਕਦੀ ਰਹਿੰਦੀ ਸੀ। ਜੇਲ੍ਹ ਦਾ ਡਾਕਟਰ ਆ ਕੇ ਮੁਆਇਨਾ ਕਰਕੇ ਲਾਸ਼ ਉਤਰਾਉਂਦਾ ਸੀ, ਜੋ ਜੇਲ੍ਹ ਤੋਂ ਬਾਹਰ ਲਿਜਾ ਕੇ ਵਾਰਸਾਂ ਦੇ ਹਾਵਲੇ ਕਰ ਦਿੱਤੀ ਜਾਂਦੀ ਸੀ। ਪਰ ਸ. ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਫਾਂਸੀ ਦੇਣ ਸਮੇਂ ਕਿਸੇ ਵੀ ਕਾਇਦ-ਏ-ਕਾਨੂੰਨ ਦਾ ਖਿਆਲ ਨਹੀਂ ਰੱਖਿਆ ਗਿਆ। ਫਾਂਸੀ ਦੀ ਨੀਯਤ ਤਾਰੀਕ ਤੋਂ ਇਕ ਦਿਨ ਪਹਿਲਾਂ ਜੇਲ੍ਹ ਵਿਚਲੇ ਸਾਰੇ ਕੈਦੀਆਂ ਨੂੰ ਸ਼ਾਮ ਨੂੰ ਚਾਰ ਵਜੇ ਦੀ ਥਾਂ ਤਿੰਨ ਵਜੇ ਹੀ ਕੰਮ ਤੋਂ ਛੁੱਟੀ ਕਰਕੇ ਬੰਦ ਕਰ ਦਿੱਤੇ ਗਏ। ਜੇਲ੍ਹ ਦਾ ਇਕ ਅਹਾਤਾ ਜਿਸ ਨੂੰ ਹਵਾਲਾਤ ਕਿਹਾ ਜਾਂਦਾ ਸੀ, ਉਸ ਵਿੱਚੋਂ ਕੈਦੀਆਂ ਨੂੰ ਕੱਢ ਕੇ ਖਾਲੀ ਕਰ ਲਿਆ ਗਿਆ ਸੀ। ਉਥੇ ਲੱਕੜਾਂ, ਮਿੱਟੀ ਦੇ ਤੇਲ ਦੇ ਪੀਪੇ ਆਦਿ ਲਿਆ ਕੇ ਜਮ੍ਹਾਂ ਕਰ ਲਏ ਗਏ ਸਨ। ਸ਼ਾਇਦ ਪਹਿਲਾਂ ਸ. ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਦਾ ਅੰਤਿਮ ਸਸਕਾਰ ਇਥੇ ਹੀ ਕਰਨ ਦੀ ਯੋਜਨਾ ਬਣਾਈ ਗਈ ਸੀ। ਸਾਢੇ ਛੇ ਵਜੇ ਦੇ ਲਗਭਗ ਸ. ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਪੁਲੀਸ ਦੀ ਗਾਰਦ ਨੇ ਫਾਂਸੀ ਵਾਲੀਆਂ ਵਰਦੀਆਂ ਪਵਾਈਆਂ। ਸ. ਭਗਤ ਸਿੰਘ ਹੋਰਾਂ ਨੇ ਟੋਪੀਆਂ ਲੈਣ ਤੋਂ ਇਨਕਾਰ ਕਰ ਦਿੱਤਾ। ਉਹ ਕੋਠੀਆਂ ਵਿੱਚੋਂ ਨਾਅਰੇ ਲਾਉਂਦੇ ਨਿਕਲੇ ਜਿਸ ਨਾਲ ਅਸਮਾਨ ਗੂੰਜ ਗਿਆ। ਪੁਲਿਸ ਵਾਲਿਆਂ ਨੇ ਸ. ਭਗਤ ਸਿੰਘ ਤੇ ਸਾਥੀਆਂ ਦੇ ਮੂੰਹ ਬੰਨ੍ਹ ਦਿੱਤੇ ਤਾਂ ਕਿ ਉਹ ਨਾਅਰੇ ਨਾ ਲਾ ਸਕਣ। ਸ. ਭਗਤ ਸਿੰਘ ਤੇ ਸਾਥੀਆਂ ਨੂੰ ਫਾਂਸੀ ਕੋਠੀਆਂ ਦੇ ਪਿੱਛੋਂ ਦੀ ਅੰਦਰ ਲਿਜਾਇਆ ਗਿਆ। ਫਾਂਸੀ ਦੇਣ ਤੋਂ ਪਹਿਲਾਂ ਉਨ੍ਹਾਂ ਦੇ ਮੂੰਹ ਖੋਲ੍ਹ ਦਿੱਤੇ ਗਏ ਸਨ। ਫਾਂਸੀ ਦੇ ਤਖਤੇ ’ਤੇ ਉਨ੍ਹਾਂ

ਨੇ ਤਿੰਨ ਨਾਅਰੇ ਲਾਏ ਅਤੇ 'ਖੁਸ਼ ਰਹੋ ਅਹਿਲ-ਏ-ਵਤਨ ਹਮ ਤੋਂ ਸਫਰ ਕਰਤੇ ਹੈਂ' ਕਵਿਤਾ ਪੜ੍ਹੀ। ਜਲਾਦ ਨੇ ਫਾਂਸੀ ਦਾ ਤਖਤਾ ਖਿੱਚ ਦਿੱਤਾ। ਇਹ ਸਾਰਾ ਕੰਮ ਸ਼ਾਮ ਦੇ ਸੱਤ ਵਜੇ ਦੇ ਲਗਭਗ ਖਤਮ ਹੋ ਗਿਆ। ਆਮ ਤੌਰ 'ਤੇ ਫਾਂਸੀ ਦੇਣ ਤੋਂ ਇਕ ਘੰਟਾ ਬਾਅਦ ਤਕ ਲਾਸ਼ ਨੂੰ ਲਮਕਦਾ ਰੱਖਿਆ ਜਾਂਦਾ ਸੀ ਪਰ ਸ. ਭਗਤ ਸਿੰਘ ਹੋਰਾਂ ਦੇ ਕੇਸ ਵਿਚ ਇਸ ਤਰ੍ਹਾਂ ਨਹੀਂ ਹੋਇਆ। ਸ. ਭਗਤ ਸਿੰਘ ਅਤੇ ਸਾਥੀਆਂ ਨੂੰ ਫਾਂਸੀ ਦੇਣ ਵਾਲੇ ਜਲਾਦ ਨੇ ਫਾਂਸੀ ਦੇ ਹੇਠ ਬਣੇ ਟੋਏ ਵਿਚ ਉਤਰ ਕੇ ਉਨ੍ਹਾਂ ਦੀਆਂ ਲੱਤਾਂ ਨਾਲ ਲਮਕ ਕੇ ਉਨ੍ਹਾਂ ਦੀਆਂ ਘੰਡੀਆਂ ਤੋੜ ਦਿੱਤੀਆਂ ਅਤੇ ੧੦-੧੫ ਮਿੰਟ ਬਾਅਦ ਹੀ ਤੜਫਦੀਆਂ ਲਾਸ਼ਾਂ ਨੂੰ ਉਤਾਰ ਕੇ ਜੇਲ੍ਹ ਦੀ ਪਿਛਲੀ ਕੰਧ ਤੋੜ ਕੇ ਬਾਹਰ ਖੜ੍ਹੀਆਂ ਗੱਡੀਆਂ ਵਿਚ ਰੱਖ ਲਿਆ ਗਿਆ। ਗੱਡੀਆਂ ਵਿਚ ਹਥਿਆਰਬੰਦ ਅੰਗਰੇਜ਼ ਗਾਰਦ ਤੈਨਾਤ ਸੀ। ਅੰਗਰੇਜ਼ਾਂ ਨੂੰ ਸ. ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ 'ਤੇ ਭਾਰੀ ਗੁੱਸਾ ਸੀ ਕਿਉਂਕਿ ਉਨ੍ਹਾਂ ਨੇ ਇਕ ਅੰਗਰੇਜ਼ ਦਾ ਕਤਲ ਕੀਤਾ ਸੀ। ਉਹ ਗੁੱਸੇ ਵਿਚ ਅੰਨ੍ਹੇ ਹੋਏ ਲਾਸ਼ਾਂ ਨੂੰ ਗੱਡੀ ਵਿਚ ਵੱਢਦੇ-ਟੁਕਦੇ ਗਏ ਅਤੇ ਸਤਲੁਜ ਦਰਿਆ ਦੇ ਗੰਡਾ ਸਿੰਘ ਵਾਲੇ ਪੁਲ ਦੇ ਲਾਗੇ ਜਾ ਕੇ ਫ਼ਰਜੀ ਤੌਰ 'ਤੇ ਅੱਗ ਲਾਉਣ ਦਾ ਡਰਾਮਾ ਕਰਕੇ ਲਾਸ਼ਾਂ ਨੂੰ ਸਤਲੁਜ ਦਰਿਆ ਵਿਚ ਰੋੜ੍ਹ ਦਿੱਤਾ। ਇਹ ਸਾਰੀ ਘਟਨਾ ੨੩ ਮਾਰਚ ੧੯੩੧ ਈ. ਨੂੰ ਸੈਂਟਰਲ ਜੇਲ੍ਹ ਲਾਹੌਰ ਵਿਖੇ ਵਾਪਰੀ। ਇਸ ਸਬੰਧੀ ਪਤਾ ਲੱਗਣ 'ਤੇ ਲੋਕਾਂ ਵਿਚ ਹਾਹਾਕਾਰ ਮੱਚ ਗਈ। ਥਾਂ-ਥਾਂ 'ਤੇ ਅੰਗਰੇਜ਼ ਸਰਕਾਰ ਵਿਰੁੱਧ ਜਲਸੇ ਜਲੂਸ ਹੋਣ ਲੱਗੇ। ਉਸ ਦਿਨ ਫਿਰੋਜ਼ਪੁਰ ਸ਼ਹਿਰ ਦੇ ਗੋਖਲੇ ਹਾਲ ਵਿਚ ਵੀ ਲੋਕਾਂ ਵੱਲੋਂ ਇਕ ਜਲਸਾ ਕੀਤਾ ਗਿਆ। ਹਜ਼ਾਰਾਂ ਲੋਕ ਟੋਲੀਆਂ ਬਣਾ ਕੇ ਸ਼ਹੀਦਾਂ ਦੀ ਦਾਹ ਸਸਕਾਰ ਵਾਲੀ ਥਾਂ ਦੀ ਭਾਲ ਕਰਨ ਲੱਗੇ। ਕਿਹਾ ਜਾਂਦਾ ਹੈ ਕਿ ਫਿਰੋਜ਼ਪੁਰ ਸ਼ਹਿਰ ਦੇ ਇਕ ਵਿਅਕਤੀ ਰਾਮਜੀ ਦਾਸ ਢੰਡੋਰੇ ਵਾਲਾ ਦੇ ਪੈਰਾਂ ਨੂੰ ਗਰਮ ਧਰਤੀ ਲੱਗੀ ਜਿਸ ਨਾਲ ਸ਼ਹੀਦਾਂ ਦੀਆਂ ਲਾਸ਼ਾਂ ਦੀ ਹੋਈ ਬੇਪਤੀ ਦਾ ਅੰਦਾਜ਼ਾ ਲਾਇਆ ਗਿਆ। ਸ਼ਹੀਦ ਸ. ਭਗਤ ਸਿੰਘ ਦੇ ਫਾਂਸੀ ਲੱਗਣ ਤੋਂ ਬਾਅਦ ਅਖ਼ਬਾਰਾਂ ਨੇ ਇਹ ਗੱਲ ਜੱਗ ਜ਼ਾਹਿਰ ਕੀਤੀ ਕਿ ਉਸ ਦਾ ਨਿਸ਼ਚਾ ਸਿੱਖ ਧਰਮ ਵਿਚ ਪੱਕਾ ਸੀ। ਕਸੂਰ ਦੇ ਗ੍ਰੰਥੀ ਭਾਈ ਨੱਥਾ ਸਿੰਘ ਨੇ ਅਖ਼ਬਾਰਾਂ ਨੂੰ ਦੱਸਿਆ ਕਿ ਸਸਕਾਰ ਵੇਲੇ ਸ਼ਹੀਦ ਸ. ਭਗਤ ਸਿੰਘ ਦੇ ਸਿਰ 'ਤੇ ਛੇ-ਛੇ ਇੰਚ ਲੰਬੇ ਕੇਸ ਸਨ ਅਤੇ ਸਰਕਾਰ ਦਾ ਵੀ ਐਲਾਨ ਸੀ ਕਿ ਮ੍ਰਿਤਕ ਦਾ ਸਸਕਾਰ ਸਿੱਖ ਰਵਾਇਤਾਂ ਅਨੁਸਾਰ ਕਰਵਾਇਆ ਜਾਵੇ। ਬੰਬਈ ਦੇ ਬਲਟਿਜ਼ ਅਖ਼ਬਾਰ ਦੇ ੨੬ ਮਾਰਚ ੧੯੪੯ ਈ. ਦੇ ਅੰਕ ਵਿਚ ਸ਼ਹੀਦ ਸ. ਭਗਤ ਸਿੰਘ ਦੀ ਸਿੱਖੀ ਸਰੂਪ ਵਾਲੀ ਛਾਪੀ ਗਈ। ਇਹ ਫੋਟੋ ਸ. ਭਗਤ ਸਿੰਘ ਦੇ ਫਾਂਸੀ ਲੱਗਣ ਤੋਂ ਕੁਝ ਮਿੰਟ ਪਹਿਲਾਂ ਦਿੱਲੀ ਦੇ ਸੱਜਣ ਸ਼ਾਮ ਲਾਲ ਨੇ ਖਿੱਚੀ ਗਈ ਦੱਸੀ ਜਾਂਦੀ ਹੈ।

੨੩ ਮਾਰਚ ੧੯੩੨ ਈ. ਨੂੰ ਸ. ਭਗਤ ਸਿੰਘ ਤੇ ਸ਼ਹੀਦ ਸਾਥੀਆਂ ਦਾ ਪਹਿਲਾ ਸ਼ਹੀਦੀ ਦਿਵਸ ਮਨਾਇਆ ਗਿਆ। ਉਸ ਸਮੇਂ ਲੋਕ ਕਵੀ 'ਤਾਇਰ' ਨੇ ਟਾਂਗੇ 'ਤੇ

ਖੜ੍ਹ ਕੇ ਸ. ਭਗਤ ਸਿੰਘ ਦੀ ਘੋੜੀ ਪੜ੍ਹੀ:

*ਆਵੋ ਨੀ ਭੈਣੋਂ ਰਲ਼ ਗਾਵੀਏ ਘੋੜੀਆਂ, ਜੰਞ ਤੇ ਹੋਈ ਏ ਤਿਆਰ ਵੇ ਹਾਂ।*
*ਮੌਤ ਕੁੜੀ ਨੂੰ ਪਰਨਾਵਣ ਚੱਲਿਆ, ਦੇਸ਼ ਭਗਤ ਸਰਦਾਰ ਵੇ ਹਾਂ।*
*ਫਾਂਸੀ ਦੇ ਤਖਤੇ ਵਾਲਾ ਖ਼ਾਰਾ ਬਣਾ ਕੇ, ਬੈਠਾ ਤੂੰ ਚੌਕੜੀ ਮਾਰ ਵੇ ਹਾਂ।*
*ਹੰਝੂਆਂ ਦੇ ਪਾਣੀ ਭਰ ਨਹਾਵੋ ਗੜੋਲੀ, ਲਹੂ ਦੀ ਰੱਤੀ ਮੋਹਲ਼ੀ ਧਾਰ ਵੇ ਹਾਂ।*
*ਫਾਂਸੀ ਦੀ ਟੋਪੀ ਵਾਲਾ ਮੁੱਕਟ ਬਣਾ ਕੇ, ਸਿਹਰਾ ਤੂੰ ਬੱਧਾ ਝਾਲਰਦਾਰ ਵੇ ਹਾਂ।*
*ਜੰਡੀ ਤੇ ਵੱਢੀ ਲਾੜੇ ਜ਼ੋਰ-ਜ਼ੁਲਮ ਦੀ, ਸਬਰ ਦੀ ਮਾਰ ਤਲਵਾਰ ਵੇ ਹਾਂ।*
*ਰਾਜਗੁਰੂ ਤੇ ਸੁਖਦੇਵ ਸਰਬਾਲ੍ਹੇ, ਚੜ੍ਹਿਆ ਤੇ ਤੂੰ ਹੀ ਵਿਚਕਾਰ ਵੇ ਹਾਂ।*
*ਵਾਗ-ਫੜਾਈ ਤੈਥੋਂ ਭੈਣਾਂ ਨੇ ਲੈਣੀ, ਭੈਣਾਂ ਦਾ ਰੱਖਿਆ ਉਧਾਰ ਵੇ ਹਾਂ।*
*ਹਰੀ ਕਿਸ਼ਨ ਤੇਰਾ ਬਣਿਆ ਵੇ ਸਾਂਢੂ, ਢੁੱਕੇ ਤੇ ਤੁਸੀਂ ਇਕੋ ਵਾਰ ਵੇ ਹਾਂ।*
*ਪੈਂਤੀ ਕਰੋੜ ਤੇਰੇ ਜਾਂਞੀ ਵੇ ਲਾੜਿਆ, ਕਈ ਪੈਦਲ ਤੇ ਕਈ ਸਵਾਰ ਵੇ ਹਾਂ।*
*ਕਾਲੀਆਂ ਪੁਸ਼ਾਕਾਂ ਪਾ ਕੇ ਜੰਞ ਜੁ ਤੁਰ ਪਈ, 'ਤਾਇਰ' ਵੀ ਹੋਇਆ ਏ ਤਿਆਰ ਵੇ ਹਾਂ।*

੧੫ ਅਗਸਤ ਸੰਨ ੧੯੪੭ ਈ. ਵਿਚ ਭਾਰਤ ਅਜ਼ਾਦ ਹੋਇਆ, ਉਸੇ ਦਿਨ ਸ. ਅਜੀਤ ਸਿੰਘ ਦੀ ਮੌਤ ਦੀ ਖ਼ਬਰ ਆ ਗਈ। ਇਸ ਸਮੇਂ ਜਦੋਂ ਸਾਰਾ ਭਾਰਤ ਆਜ਼ਾਦੀ ਦਾ ਜਸ਼ਨ ਮਨਾ ਰਿਹਾ ਸੀ, ਉਸ ਸਮੇਂ ਪੰਜਾਬ ਫਿਰਕਾਪ੍ਰਸਤੀ ਅਤੇ ਦੰਗਿਆਂ ਦਾ ਅਜੀਬ ਤਰ੍ਹਾਂ ਦਾ ਸੰਤਾਪ ਭੋਗ ਰਿਹਾ ਸੀ। ਪਾਕਿਸਤਾਨ ਹੋਂਦ ਵਿਚ ਆ ਚੁੱਕਾ ਸੀ। ਇਸ ਵੰਡ ਸਮੇਂ ਦੇਸ਼ ਦੇ ਮਹਾਨ ਸ਼ਹੀਦਾਂ ਦੀ ਸਤਲੁਜ ਕੰਢੇ ਹੁਸੈਨੀਵਾਲਾ ਵਾਲੀ ਥਾਂ ਪਾਕਿਸਤਾਨ ਵਿਚ ਚਲੀ ਗਈ, ਜਿਸ ਨੂੰ ੧੭ ਜਨਵਰੀ ੧੯੬੧ ਈ. ਵਿਚ ਸ. ਪ੍ਰਤਾਪ ਸਿੰਘ ਕੈਰੋਂ ਮੁੱਖ ਮੰਤਰੀ ਪੰਜਾਬ ਦੀਆਂ ਕੋਸ਼ਿਸ਼ਾਂ ਸਦਕਾ ਪਾਕਿਸਤਾਨ ਤੋਂ ਖਰੀਦ ਕੇ ਭਾਰਤ ਵਿਚ ਸ਼ਾਮਲ ਕੀਤਾ ਗਿਆ ਅਤੇ ਸ਼ਹੀਦਾਂ ਦੀ ਯਾਦਗਾਰ ਕਾਇਮ ਕੀਤੀ ਗਈ। ਫਿਰੋਜ਼ਪੁਰ ਵਿਖੇ ਸ਼ਹੀਦਾਂ ਦੀ ਸਸਕਾਰ ਵਾਲੀ ਥਾਂ 'ਤੇ ਉਨ੍ਹਾਂ ਦੀਆਂ ਸਮਾਧੀਆਂ ਬਣਾਈਆਂ ਗਈਆਂ ਅਤੇ ਕਾਂਸੀ ਦੇ ਬੁੱਤ ਸਥਾਪਿਤ ਕੀਤੇ ਗਏ।

ਆਜ਼ਾਦੀ ਤੋਂ ਬਾਅਦ ਸ. ਭਗਤ ਸਿੰਘ ਦੇ ਭਰਾ ਸ. ਕੁਲਬੀਰ ਸਿੰਘ ਖਟਕੜ ਕਲਾਂ ਤੋਂ ਫਿਰੋਜ਼ਪੁਰ ਚਲੇ ਗਏ ਅਤੇ ਮੋਤੀ ਬਜ਼ਾਰ ਵਿਚ ਰਹਿਣ ਲੱਗ ਪਏ। ਸੰਨ ੧੯੬੨ ਈ. ਵਿਚ ਉਨ੍ਹਾਂ ਨੇ ਜਨਸੰਘ ਪਾਰਟੀ ਵੱਲੋਂ ਚੋਣਾਂ ਵਿਚ ਹਿੱਸਾ ਲਿਆ ਅਤੇ ਆਪਣੇ ਵਿਰੋਧੀ ਨੂੰ ਭਾਰੀ ਬਹੁਮਤ ਨਾਲ ਹਰਾ ਕੇ ਫਿਰੋਜਪੁਰ ਤੋਂ ਐਮ.ਐਲ.ਏ. ਦੀ ਚੋਣ ਜਿੱਤੀ।

੨੩ ਮਾਰਚ ੧੯੬੩ ਈ. ਨੂੰ ਸ. ਭਗਤ ਸਿੰਘ ਦਾ ਬੁੱਤ ਖਟਕੜ ਕਲਾਂ ਵਿਖੇ ਸਥਾਪਿਤ ਕੀਤਾ ਗਿਆ। ਬੁੱਤ 'ਤੇ ਸਭ ਤੋਂ ਪਹਿਲਾਂ ਹਾਰ ਉਨ੍ਹਾਂ ਦੀ ਮਾਤਾ ਵਿਦਿਆਵਤੀ ਜੀ ਨੇ ਪਹਿਨਾਇਆ। ਇਸ ਖ਼ਬਰ ਦਾ ਫਿਲਮਾਂਕਣ ਸਾਰੇ ਟੈਲੀਵਿਜ਼ਨਾਂ 'ਤੇ ਦਿਖਾਇਆ ਗਿਆ। ਜਿਸ ਨੂੰ ਦੇਖ ਕੇ ਉਨ੍ਹਾਂ ਦਾ ਸਾਥੀ ਜ਼ਿੰਦਾ ਸ਼ਹੀਦ ਸ੍ਰੀ ਬੀ.ਕੇ.ਦੱਤ ਉਨ੍ਹਾਂ ਦੀ ਮਾਂ

ਨੂੰ ਮਿਲਣ ਲਈ ਆਇਆ। ਇਸ ਮਿਲਾਪ ਤੋਂ ਸੱਤ ਦਿਨ ਬਾਅਦ ਦੱਤ ਬਿਮਾਰ ਹੋ ਗਿਆ ਅਤੇ ਕੁਝ ਸਮਾਂ ਬਾਅਦ ਸਦਾ ਦੀ ਨੀਂਦ ਸੌਂ ਗਿਆ। ਬੀ.ਕੇ. ਦੱਤ ਦੀ ਵਸੀਅਤ ਮੁਤਾਬਕ ਉਨ੍ਹਾਂ ਦਾ ਅੰਤਿਮ ਸਸਕਾਰ ਵੀ ਇਥੇ ਕਰਕੇ ਉਨ੍ਹਾਂ ਦੀ ਸਮਾਧੀ ਬਣਾਈ ਗਈ।

ਇਸੇ ਸਾਲ ਸ. ਅਜੀਤ ਸਿੰਘ ਦੀ ਪਤਨੀ ਮਾਤਾ ਹਰਨਾਮ ਕੌਰ ਦੀ ਮੌਤ ਹੋ ਗਈ। ਉਨ੍ਹਾਂ ਦਾ ਦਾਹ-ਸਸਕਾਰ ਵੀ ਉਨ੍ਹਾਂ ਦੀ ਅੰਤਿਮ ਇੱਛਾ ਮੁਤਾਬਿਕ ਸ਼ਹੀਦ ਭਗਤ ਸਿੰਘ ਦੀ ਸਮਾਧੀ ਦੇ ਨੇੜੇ ਹੀ ਕੀਤਾ ਗਿਆ।

ਸੰਨ ੧੯੭੧ ਈ. ਵਿਚ ਭਾਰਤ-ਪਾਕਿਸਤਾਨ ਜੰਗ ਸਮੇਂ ਪਾਕਿਸਤਾਨੀ ਫੌਜਾਂ ਨੇ ਭਾਰਤ ਦੇ ਇਲਾਕੇ ਤੇ ਇਨ੍ਹਾਂ ਸਮਾਧਾਂ ਤਕ ਕਬਜ਼ਾ ਕਰ ਲਿਆ। ਭਾਰਤੀ ਫੌਜ ਦੇ ਯੋਧਿਆਂ ਨੇ ਆਪਣੀ ਜਾਨ 'ਤੇ ਖੇਡ ਕੇ ਇਨ੍ਹਾਂ ਯਾਦਗਾਰਾਂ ਨੂੰ ਦੁਬਾਰਾ ਆਪਣੇ ਕਬਜ਼ੇ ਵਿਚ ਲਿਆ। ਪਰ ਪਾਕਿਸਤਾਨੀ ਫੌਜ ਨੇ ਇਨ੍ਹਾਂ ਦੇ ਕਾਂਸੀ ਦੇ ਬੁੱਤਾਂ ਨੂੰ ਤੋੜ ਕੇ ਨਸ਼ਟ ਕਰ ਦਿੱਤਾ। ਭਾਰਤ ਸਰਕਾਰ ਵੱਲੋਂ ਕਾਫੀ ਦੇਰ ਬਾਅਦ ਇਨ੍ਹਾਂ ਯਾਦਗਾਰਾਂ ਨੂੰ ਦੁਬਾਰਾ ਸਥਾਪਿਤ ਕੀਤਾ ਗਿਆ।

ਸ. ਭਗਤ ਸਿੰਘ ਦੀ ਮਾਤਾ ਨੂੰ ੧ ਜਨਵਰੀ ੧੯੭੩ ਈ. ਵਿਚ ਪੰਜਾਬ ਸਰਕਾਰ ਵੱਲੋਂ 'ਪੰਜਾਬ ਮਾਤਾ' ਦਾ ਖਿਤਾਬ ਅਤੇ ੧੦੦੦ ਰੁਪਏ ਮਹੀਨਾ ਪੈਨਸ਼ਨ ਦੇ ਕੇ ਸ਼ਹੀਦ ਦੀ ਮਾਤਾ ਹੋਣ ਦਾ ਸਤਿਕਾਰ ਕੀਤਾ ਗਿਆ। ਇਨ੍ਹਾਂ ਦੀ ਮੌਤ ਤੋਂ ਬਾਅਦ ਇਨ੍ਹਾਂ ਦਾ ਸਸਕਾਰ ਵੀ ਸ਼ਹੀਦਾਂ ਦੀਆਂ ਸਮਾਧਾਂ ਦੇ ਪਾਸ ਫਿਰੋਜ਼ਪੁਰ ਵਿਖੇ ਕਰਕੇ ਇਨ੍ਹਾਂ ਦੀ ਸਮਾਧੀ ਸਥਾਪਿਤ ਕੀਤੀ ਗਈ।

***ਸ੍ਰੋਤ ਪੁਸਤਕਾਂ :***


੧. *ਸਿੱਖ ਪੰਥ ਵਿਸ਼ਵ ਕੋਸ਼*-ਡਾ. ਰਤਨ ਸਿੰਘ (ਜੱਗੀ)
੨. *ਪੰਜਾਬ ਕੋਸ਼*-ਭਾਸ਼ਾ ਵਿਭਾਗ ਪੰਜਾਬ
੩. *ਜਨ ਸਾਹਿਤ ਸਤੰਬਰ ੨੦੦੭*-ਭਾਸ਼ਾ ਵਿਭਾਗ ਪੰਜਾਬ
੪. *ਜੇਲ੍ਹ ਚਿੱਠੀਆਂ*-ਭਾਈ ਰਣਧੀਰ ਸਿੰਘ
੫. *ਜੇਲ੍ਹ ਡਾਇਰੀ ਸ. ਭਗਤ ਸਿੰਘ*-ਪੰਜਾਬ ਸਰਕਾਰ
੬. *ਸਾਡਾ ਨਵਾਂ ਸ਼ਹਿਰ*-ਜੇ.ਬੀ. ਗੋਇਲ ਆਈ.ਏ.ਐੱਸ.
੭. *ਪਿੰਡ, ਸ਼ਹਿਰ ਤੇ ਕਸਬੇ*-ਸ. ਅਮਰਜੀਤ ਸਿੰਘ
੮. *ਯੁੱਗ ਪੁਰਸ਼ ਸ. ਭਗਤ ਸਿੰਘ ਅਤੇ ਉਨ੍ਹਾਂ ਦੇ ਬਜ਼ੁਰਗ*-ਵਰਿੰਦਰ ਸੰਧੂ
੯. *ਸਾਥੀ ਭਗਤ ਸਿੰਘ ਸ਼ਹੀਦ ਦੀ ਸ਼ਹੀਦੀ ਦੇ ਅੱਖੀ ਦੇਖੇ ਹਾਲਾਤ ਅਤੇ ਮੇਰੀ ਆਪ ਬੀਤੀ*-ਸਾਹਿਬ ਸਿੰਘ ਸਲਾਣਾ


■

# ਦਰਸ਼ਨੀ ਡਿਉਢੀ ਦੇ ਦਰਵਾਜ਼ਿਆਂ ਦੀ ਦਾਸਤਾਨ...

*-ਸ. ਰੂਪ ਸਿੰਘ**

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ, ਸਿੱਖ ਕੌਮ ਦਾ ਪ੍ਰਮੁੱਖ ਕੇਂਦਰੀ ਧਾਰਮਿਕ ਅਸਥਾਨ ਹੈ। ਅੰਮ੍ਰਿਤ ਸਰੋਵਰ ਦੇ ਦਰਮਿਆਨ ਸੁਸ਼ੋਭਿਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਇਲਾਹੀ ਬਾਣੀ ਦੀਆਂ ਉਠਦੀਆਂ ਧੁਨਾਂ ਅੰਮ੍ਰਿਤ ਸਰੋਵਰ ਦੀਆਂ ਲਹਿਰਾਂ ਨਾਲ ਮਿਲ ਕੇ ਚੌਗਿਰਦੇ ਦੇ ਵਾਤਾਵਰਨ ਨੂੰ ਅਧਿਆਤਮਕ ਸੁਗੰਧੀ ਨਾਲ ਸਰਸ਼ਾਰ ਕਰਦੀਆਂ ਹਨ। ਪ੍ਰਵੇਸ਼ ਦੁਆਰ ਤੋਂ ਪ੍ਰਕਰਕਮਾਂ ਵਿਚ ਪੈਰ ਧਰਦਿਆਂ ਹੀ ਹਰ ਯਾਤਰੂ ਆਪਣੇ ਆਪ ਨੂੰ ਪ੍ਰੀਤਮ ਕੇ ਦੇਸ਼ ਦਾ ਵਾਸੀ ਅਨੁਭਵ ਕਰਦਾ ਹੈ। ਯਾਤਰੂ ਭਾਵੇਂ ਕਿਸੇ ਦੇਸ਼, ਧਰਮ, ਜਾਤੀ, ਨਸਲ ਜਾਂ ਖਿੱਤੇ ਦਾ ਹੋਵੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਚੌਗਿਰਦੇ ਵਿਚ ਆਪਣੇ ਆਪ ਨੂੰ ਅਧਿਆਤਮਕ ਰੰਗਤ ਵਿਚ ਰੰਗਿਆ ਮਹਿਸੂਸ ਕਰਦਾ ਹੈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸਮੁਚੀ ਮਾਨਵਤਾ ਲਈ ਸਰਬ ਸਾਂਝਾ ਧਾਰਮਿਕ ਅਸਥਾਨ ਹੈ, ਜਿੱਥੋਂ ਹਰ ਧਰਮ, ਜਾਤੀ, ਨਸਲ, ਦੇਸ਼ ਦਾ ਮਾਨਵ ਅਧਿਆਤਮਕ ਖੁਰਾਕ, ਮਾਨਸਿਕ ਸ਼ਾਤੀ ਤੇ ਆਤਮਕ ਤ੍ਰਿਪਤੀ ਬਿਨਾਂ ਰੋਕ ਟੋਕ, ਪ੍ਰਾਪਤ ਕਰ ਸਕਦਾ ਹੈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਮਾਨਵੀ ਪਿਆਰ, ਇਤਿਫਾਕ, ਰੱਬੀ ਏਕਤਾ, ਬਰਾਬਰਤਾ, ਸਰਬ ਸਾਂਝੀਵਾਲਤਾ ਦਾ ਸਦੀਵੀ ਅਮਲੀ ਪ੍ਰਗਟਾਅ ਹੈ ।

ਸਿੱਖਾਂ ਵਾਸਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਇੱਕ ਧਾਰਮਿਕ ਕੇਂਦਰ ਹੀ ਨਹੀਂ, ਸਗੋਂ ਸਿੱਖ ਕੌਮ ਦੀ ਵਿਲੱਖਣ ਹੋਂਦ-ਹਸਤੀ, ਸਵੈਮਾਣ, ਇਤਿਹਾਸ ਤੇ ਵਿਰਾਸਤ ਦੀ ਜਗਦੀ ਜੋਤ ਹੈ। ਸਿੱਖ ਕੌਮ ਦੀ ਹੋਂਦ-ਹਸਤੀ, ਧਰਮ, ਸਮਾਜ ਤੇ ਰਾਜਨੀਤੀ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਸੰਕਲਪ, ਸਿਧਾਂਤ ਤੇ ਇਤਿਹਾਸ ਨਾਲ ਜੁੜੀ ਹੋਈ ਹੈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਸੰਕਲਪ ਸਿਧਾਂਤ ਤੇ ਸਰੂਪ ਪਾਵਨ ਬਾਣੀ ਵਿਚ ਅੰਕਿਤ ਹੈ, ਜਿਸ ਨੂੰ ਸਰਗੁਣ ਸਰੂਪ ਵਿਚ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੇ ਪ੍ਰਗਟ ਕਰ, ਮਾਨਵਤਾ ਨੂੰ ਆਦਰਸ਼ਿਕ ਧਰਮ ਮੰਦਰ ਦਾ ਸਾਖਸ਼ਾਤ ਸਰੂਪ ਭੇਟ ਕੀਤਾ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਸੰਕਲਪ-ਸਿਧਾਂਤ, ਗੌਰਵਮਈ ਇਤਿਹਾਸਿਕ ਵਿਰਸੇ, ਅੰਦਰੂਨੀ ਤੇ ਬਾਹਰੀ ਸੁੰਦਰਤਾ ਨੂੰ ਕਲਮਬੱਧ ਕਰਨਾ ਜੇ ਅਸੰਭਵ ਨਹੀਂ ਤਾਂ ਮੁਸ਼ਕਿਲ ਜ਼ਰੂਰ ਹੈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤਾਂ ਅਨੁਭਵ ਦਾ ਵਿਸ਼ਾ ਹੈ। ਇਸ ਲੇਖ ਵਿਚ ਅਸੀ ਕੇਵਲ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਦਰਸ਼ਨੀ ਡਿਉਢੀ ਦੇ ਦਰਵਾਜ਼ਿਆਂ ਦੀ ਦਾਸਤਾਨ ਨੂੰ ਰੂਪਮਾਨ ਕਰਨ ਦਾ ਯਤਨ ਕਰਾਂਗੇ।

ਭਾਰਤ ਦੇ ਸਾਰੇ ਹੀ ਵਿਸ਼ੇਸ਼ ਧਰਮ ਮੰਦਰ ਤੇ ਧਰਮੀ ਲੋਕ ਧਾੜਵੀਆਂ-ਲੁਟੇਰਿਆਂ, ਬਾਬਰਕਿਆਂ ਤੇ ਹਮਲਾਵਰਾਂ ਦੇ ਨਿਸ਼ਾਨੇ 'ਤੇ ਰਹੇ ਭਾਵੇਂ ਉਹ ਸੱਚਖੰਡ ਸ੍ਰੀ

* *ਐਡੀਸ਼ਨਲ ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮਿਤਸਰ। ਮੋ: ੯੮੧੪੬-੩੭੯੭੯*

ਹਰਿਮੰਦਰ ਸਾਹਿਬ ਹੈ ਤੇ ਭਾਵੇਂ ਪ੍ਰਸਿੱਧ ਹਿੰਦੂ ਮੰਦਰ ਸੋਮਨਾਥ। ਸੋਮਨਾਥ ਦੇ ਮੰਦਰ ਨੂੰ ਵੀ ਦੇਸ਼ੀ-ਵਿਦੇਸ਼ੀ ਹਮਲਾਵਰਾਂ ਨੇ ੬ ਵਾਰ ਢਾਹਿਆ ਤੇ ਤਬਾਹ ਕੀਤਾ। ਹਰ ਵਾਰ ਮੰਦਰ ਦੀ ਨਵ-ਉਸਾਰੀ ਪ੍ਰੇਮੀਆਂ, ਸ਼ਰਧਾਲੂਆਂ ਵੱਲੋਂ ਕੀਤੀ ਗਈ। ਇਸ ਤਰ੍ਹਾਂ ਹੀ ਸਿੱਖ ਹੋਂਦ-ਹਸਤੀ, ਪਹਿਚਾਣ ਤੇ ਸ਼ਕਤੀ ਦੇ ਪ੍ਰਤੀਕ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਬਾਬਰਕਿਆਂ ਨੇ ਕਈ ਵਾਰ ਢਾਹਿਆ, ਪਾਵਨ ਅੰਮ੍ਰਿਤ ਸਰੋਵਰ ਨੂੰ ਪੂਰਿਆ ਤੇ ਸਿੱਖੀ ਦੇ ਸੋਮੇ ਨੂੰ ਬੰਦ ਕਰਨ ਦੇ ਯਤਨ ਕੀਤੇ ਪਰ ਅਜਿਹੇ ਕੋਝੇ ਕਾਰੇ ਕਰਨ ਵਾਲੇ ਖੁਦ ਮਰ-ਮਿਟ ਗਏ ਅਤੇ ਬਾਬੇਕਿਆਂ ਨੇ ਸ੍ਰੀ ਹਰਿਮੰਦਰ ਸਾਹਿਬ ਤੇ ਸਰੋਵਰ ਦੀ ਕਾਰ ਸੇਵਾ ਰਾਹੀਂ ਨਵ-ਉਸਾਰੀ ਕਰਕੇ ਜਿਉਂਦੀ-ਜਾਗਦੀ ਕੌਮ ਦਾ ਸਬੂਤ ਦਿੱਤਾ। ਅੰਮ੍ਰਿਤ ਸਰੋਵਰ ਦਰਮਿਆਨ ਸੁਸ਼ੋਭਿਤ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਵਾਸਤੇ ਹਰ ਪ੍ਰੇਮੀ ਨੂੰ ਇਕ ਰਸਤੇ 'ਚੋਂ ਗੁਜ਼ਰਨਾ ਪੈਂਦਾ ਹੈ, ਜਿਸ ਨੂੰ ਦਰਸ਼ਨੀ ਦਰਵਾਜ਼ਾ-ਦਰਸ਼ਨੀ ਡਿਉਢੀ ਕਿਹਾ ਜਾਂਦਾ ਹੈ। ਦਰਸ਼ਨੀ ਦਰਵਾਜ਼ੇ 'ਚੋਂ ਲੰਘ ਕੇ ਪੁਲ ਦੇ ਰਸਤੇ ਪ੍ਰੇਮੀ ਜੀਊੜੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਗੁਰੂ ਪ੍ਰਤੀ ਸ਼ਰਧਾ-ਸਤਿਕਾਰ ਪ੍ਰਗਟ ਕਰਦੇ ਅਤੇ ਸੁਖ-ਸ਼ਾਂਤੀ-ਸਹਿਜ ਪ੍ਰਾਪਤ ਕਰਦੇ ਹਨ।

**ਦਰਸ਼ਨੀ ਡਿਉਢੀ ਦਾ ਅਰਥ :** ਘਰ ਵਿਚ ਦਾਖਲ ਹੋਣ ਦਾ ਦਰਵਾਜ਼ਾ, ਪ੍ਰਵੇਸ਼ ਦੁਆਰ, ਮਹਿਲ ਦਾ ਦਰਸ਼ਨੀ ਦਰਵਾਜ਼ਾ, ਦਹਿਲੀਜ਼, ਘਰ ਦੇ ਬੂਹੇ ਅੱਗੇ ਬਣਿਆ ਚਬੂਤਰਾ। ਡਿਉਢੀ ਸ਼ਾਹੀ ਕਿਲ੍ਹਿਆਂ, ਹਵੇਲੀਆਂ ਤੇ ਸਰਦਾਰਾਂ ਦੇ ਘਰਾਂ ਦੇ ਬਾਹਰ ਸ਼ਾਹੀ ਸ਼ਾਨ ਨੂੰ ਰੂਪਮਾਨ ਕਰਨ ਤੇ ਸ਼ਕਤੀ ਦਾ ਪ੍ਰਦਰਸ਼ਨ ਕਰਨ ਵਾਸਤੇ ਬਣਾਈਆਂ ਜਾਂਦੀਆਂ ਸਨ। ਡਿਉਢੀ ਤੋਂ ਸੰਬੰਧਿਤ ਧਰਮ ਮੰਦਰ, ਵਿਅਕਤੀ, ਰਾਜ-ਘਰਾਣੇ ਦੀ ਸ਼ਕਤੀ ਸਮਰੱਥਾ ਦਾ ਪਤਾ ਚਲਦਾ ਸੀ। ਘਰ ਵਿਚ ਭੁੱਖ ਨੰਗ ਹੋਵੇ ਤਾਂ ਡਿਉਢੀ ਤਾਮੀਰ ਨਹੀਂ ਕਰਵਾਈ ਜਾ ਸਕਦੀ। ਬੂਹੇ ਅੱਗੇ ਡਿਉਢੀ ਇਸ ਅਰਥ ਨੂੰ ਰੂਪਮਾਨ ਕਰਦੀ ਹੈ। ਚੱਕ ਰਾਮਦਾਸ ਤੇ ਸ੍ਰੀ ਦਰਬਾਰ ਸਾਹਿਬ ਦੇ ਵਿਚਕਾਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਕ ਡਿਉਢੀ ਬਣਾਈ ਜਿਸ ਨੂੰ ਦਰਸ਼ਨੀ ਡਿਉਢੀ ਕਹਿੰਦੇ ਹਨ। ਉਥੇ ਹੁਣ ਮਾਈ ਸੇਵਾਂ ਬਜ਼ਾਰ ਵਿਚ ਗੁਰਦੁਆਰਾ ਹੈ। ਗੁਰਮਤਿ ਸ਼ਬਦਾਵਲੀ 'ਚ ਦਰਵਾਜ਼ੇ ਲਈ ਸ਼ਬਦ ਕਵਾਟ, ਕਵਾੜ, ਕਿਵਾੜ, ਕਪਾਟ, ਪਟ, ਤਖ਼ਤੇ, ਪੌਰ ਆਦਿ ਵਰਤੇ ਮਿਲਦੇ ਹਨ। ਦਰਸ਼ਨੀ ਡਿਉਢੀ, ਦਰਸ਼ਨੀ ਦਰਵਾਜ਼ਾ, ਦਰਸ਼ਨੀ ਦਵਾਰ, ਦਰਸ਼ਨੀ ਪੌਰ ਭਾਵ ਦੇਖਣਯੋਗ ਦਰਵਾਜ਼ਾ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਪ੍ਰਮੁੱਖ ਦਰਵਾਜ਼ਾ ਹੈ। ਗੁਰਪ੍ਰਤਾਪ ਸੂਰਜ ਗ੍ਰੰਥ 'ਚ ਜ਼ਿਕਰ ਹੈ:

*ਸੁੰਦਰ ਬਨਾਯੋ ਦਰਸ਼ਨੀ ਪੌਰ*

ਸਿੱਖਾਂ 'ਤੇ ਬੜੀ ਵਾਰ ਬੜੇ ਬਿਖੜੇ ਸਮੇਂ ਆਏ, ਦੁਸ਼ਮਣ ਅੰਮ੍ਰਿਤਸਰ ਦੀ ਬੇਅਦਬੀ ਕਰਕੇ ਸਿੱਖਾਂ ਨੂੰ ਚਿੜਾਉਂਦੇ ਸਨ। ਪਰ ਸਵੇਰੇ-ਸ਼ਾਮ ਸਰਬੱਤ ਦਾ ਭਲਾ ਮੰਗਣ ਵਾਲੀ ਕੌਮ ਹਮੇਸ਼ਾਂ ਚੜ੍ਹਦੀ ਕਲ੍ਹਾ 'ਚ ਰਹੀ ਤੇ ਰਹੇਗੀ। ੧੭੬੨ ਈ: ਵਿਚ ਅਹਿਮਦ ਸ਼ਾਹ ਅਬਦਾਲੀ ਦਾ ਪੁੱਤਰ ਤੈਮੂਰ ਸ਼ਾਹ ਪੰਜਾਬ ਦਾ ਹਾਕਮ ਬਣਿਆ, ਉਸ ਨੇ ਪਹਿਲਾ ਕੰਮ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੂੰ ਮਿਟਾਉਣ ਦਾ ਹੀ ਕੀਤਾ। ਉਹ

ਸਿੱਖਾਂ ਨੂੰ ਮੂਲੋਂ ਹੀ ਮੁਕਾਉਣਾ ਚਾਹੁੰਦਾ ਸੀ। ਉਸ ਨੂੰ ਦੱਸਿਆ ਗਿਆ ਕਿ ਸਿੱਖ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਤੇ ਅੰਮ੍ਰਿਤਸਰ ਸਰੋਵਰ 'ਚ ਇਸ਼ਨਾਨ ਕਰਕੇ ਜੀਵਨ ਦਾਨ ਪ੍ਰਾਪਤ ਕਰਦੇ ਹੋਏ ਮੌਤ ਨੂੰ ਵੀ ਮਖੌਲਾਂ ਕਰਦੇ, ਜੇਤੂ ਸ਼ਕਤੀ ਤੇ ਰੂਹ ਦੀ ਖੁਰਾਕ ਪ੍ਰਾਪਤ ਕਰਦੇ ਹਨ। ੧੦ ਅਪ੍ਰੈਲ, ੧੭੬੨ ਨੂੰ ਅਹਿਮਦ ਸ਼ਾਹ ਦੁਰਾਨੀ ਨੇ ਵੱਡੇ ਘੱਲੂਘਾਰੇ ਤੋਂ ਮੁੜਦਿਆਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀਆਂ ਨੀਹਾਂ 'ਚ ਬਰੂਦ ਭਰ ਕੇ ਪਵਿੱਤਰ ਇਤਿਹਾਸਕ ਇਮਾਰਤ ਨੂੰ ਉਡਾ ਦਿੱਤਾ, ਅੰਮ੍ਰਿਤਸਰ ਸਰੋਵਰ ਨੂੰ ਪੂਰ ਦਿੱਤਾ। ਸਿੱਖ ਸਰਦਾਰਾਂ ਨੇ ਅਰਦਾਸ ਬੇਨਤੀ ਕਰਕੇ ਚੜ੍ਹਦੀ ਕਲਾ ਦਾ ਸਬੂਤ ਦਿੰਦਿਆਂ ਅਕਤੂਬਰ, ੧੭੬੪ ਈ: ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਨਵ-ਉਸਾਰੀ ਅਰੰਭ ਕੀਤੀ। ਬਿਕਰਮੀ ੧੮੩੩, (੧੭੭੬ ਈ:) 'ਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਇਮਾਰਤ ਬਣ ਕੇ ਦੁਬਾਰਾ ਤਿਆਰ ਹੋ ਗਈ। ਪੁਲ ਅਤੇ ਦਰਸ਼ਨੀ ਦਰਵਾਜਾ ਸਾਦਾ ਪਰ ਬਹੁਤ ਮਜ਼ਬੂਤ ਬਣਾਏ ਗਏ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਇਮਾਰਤ 'ਤੇ ਸੋਨਾ ਲਗਾਉਣ ਸਮੇਂ ਦਰਸ਼ਨੀ ਡਿਉਢੀ ਦੇ ਦਰਵਾਜ਼ੇ ਨਵੇਂ ਬਣਾਏ ਗਏ। ਦਰਸ਼ਨੀ ਦਰਵਾਜ਼ੇ ਵਾਸਤੇ ਹਾਥੀ ਦੰਦ ਦੀ ਨੱਕ੍ਹਾਸ਼ੀ ਵਾਲੀ ਜੋੜੀ ਚਾਉ-ਮਲ੍ਹਾਰ ਤੇ ਰੀਝ ਨਾਲ ਬੜੇ ਮੁੱਲ 'ਚ ਤਿਆਰ ਕਰਵਾਈ ਗਈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਹਰਿ ਕੀ ਪਉੜੀ, ਪਰਿਕ੍ਰਮਾ, ਪੁਲ, ਦਰਸ਼ਨੀ ਡਿਉਢੀ ਤੇ ਸਰੋਵਰ ਦੀ ਪਰਿਕ੍ਰਮਾ 'ਚ ਸੰਗਮਰਮਰ, ਸੋਨੇ, ਚਾਂਦੀ, ਗੱਚ, ਮੀਨਾਕਾਰੀ ਤੇ ਜੜਤ ਦਾ ਕੰਮ ਮਹਾਰਾਜਾ ਰਣਜੀਤ ਸਿੰਘ ਨੇ ੧੮੦੩ ਈ: 'ਚ ਅਰੰਭ ਕਰਵਾਇਆ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਚਾਰੇ ਦਰਵਾਜ਼ਿਆਂ ਲਈ ਸੁਨਹਿਰੀ ਜੋੜੀਆਂ ਤਿਆਰ ਕਰਵਾਈਆਂ ਗਈਆਂ। ਇਕ ਮਹਾਰਾਜਾ ਰਣਜੀਤ ਸਿੰਘ, ਦੋ ਸੁਨਹਿਰੀ ਜੋੜੀਆਂ ਮਹਾਰਾਜਾ ਖੜਕ ਸਿੰਘ ਤੇ ਉਨ੍ਹਾਂ ਦੀ ਮਾਤਾ ਵੱਲੋਂ ਤੇ ਚੌਥੀ ਮਹਾਰਾਣੀ ਚੰਦ ਕੌਰ ਵੱਲੋਂ ਤਿਆਰ ਕਰਵਾਈ ਗਈ। ਇਹ ਸਾਰੇ ਦਰਵਾਜ਼ੇ ਗਿਆਨੀ ਸੰਤ ਸਿੰਘ ਜੀ ਰਾਹੀਂ ਮਿਸਤਰੀ ਮੁਹੰਮਦ ਯਾਰ ਖਾਂ ਦੀ ਦੇਖ-ਰੇਖ 'ਚ ਤਿਆਰ ਹੋਏ। ਚਾਰ ਜੋੜੀਆਂ ਚਾਂਦੀ ਦੀਆਂ ਵੀ ਬਣਾਈਆਂ। ੧੮੦੩ ਈ: ਵਿਚ ਮਹਾਰਾਜਾ ਰਣਜੀਤ ਸਿੰਘ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਸੁਨਹਿਰੀਕਰਨ ਦਾ ਕਾਰਜ ਅਰੰਭਿਆ ਸੀ ਜੋ ੧੮੩੦ ਈ: ਦੇ ਕਰੀਬ ਸੰਪੂਰਨ ਹੋਇਆ। ਮਹਾਰਾਜਾ ਰਣਜੀਤ ਸਿੰਘ ਤੋਂ ਪਿੱਛੋਂ ਮਹਾਰਾਜਾ ਸ਼ੇਰ ਸਿੰਘ ਤਕ ਫ਼ਰਸ਼, ਚੌਗਾਠ, ਦਰਸ਼ਨੀ ਦਰਵਾਜ਼ੇ ਅਤੇ ਜੜਤ ਦਾ ਕੰਮ ਬਰਾਬਰ ਹੁੰਦਾ ਰਿਹਾ। ਰੀਪੋਰਟ ਸ੍ਰੀ ਦਰਬਾਰ ਸਾਹਿਬ, ਤਾਰੀਖ-ਏ-ਦਰਬਾਰ ਸਾਹਿਬ, ਲੇਖਕ ਊਧਮ ਸਿੰਘ (ਛਪਾਈ ਲਾਹੌਰ) ਤਵਾਰੀਖ਼ ਸ੍ਰੀ ਅੰਮ੍ਰਿਤਸਰ (ਸ. ਕਰਮ ਸਿੰਘ ਹਿਸਟੋਰੀਅਨ), ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ, (ਗਿਆਨੀ ਕਿਰਪਾਲ ਸਿੰਘ) ਸਾਬਕਾ ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ, ਅਨੁਸਾਰ ਦਰਸ਼ਨੀ ਦਰਵਾਜ਼ਾ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਭਾਈ ਸੰਤ ਸਿੰਘ ਜੀ ਗਿਆਨੀ ਦੀ ਨਿਗਰਾਨੀ 'ਚ ਮੁਹੰਮਦ ਯਾਰ ਖਾਂ ਮਿਸਤਰੀ ਨੇ ਹਾਥੀ ਦੰਦ ਦੀ ਮੀਨਾਕਾਰੀ ਨਾਲ ਤਿਆਰ ਕੀਤੇ ਅਤੇ ੧੮੨੬ ਈ: ਨੂੰ ਸੰਪੂਰਨ ਹੋਏ ।

ਦਰਸ਼ਨੀ ਡਿਉਢੀ ਬਾਹਰੋਂ ੬੬ ਫੁੱਟ ਲੰਬੀ ਤੇ ੩੬ ਫੁੱਟ ਚੌੜੀ ਹੈ। ਦਰਵਾਜ਼ੇ ਦੀ ਵੱਡੀ ਚੌਗਾਠ ਸੰਗਮਰਮਰ ਦੀ ਹੈ ਜੋ ੧੦ ਫੁੱਟ ਉੱਚੀ, ਸਾਢੇ ਅੱਠ ਫੁੱਟ ਚੌੜੀ ਹੈ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਬਣੇ ਦਰਸ਼ਨੀ ਡਿਉਢੀ ਦਰਵਾਜ਼ੇ ਦੇ ਅੰਦਰੋਂ ੪੫ ਫੁੱਟ ਲੰਮੀ ਤੇ ੧੪ ਫੁੱਟ ਚੌੜੀ ਹੈ।ਦਰਸ਼ਨੀ ਡਿਉਢੀ ਦੀ ਦੋ-ਮੰਜ਼ਲੀ ਇਮਾਰਤ ਹੈ। ਵਿਚਕਾਰਲੇ ਵੱਡੇ ਦਰਵਾਜ਼ੇ ਨੂੰ ਹੀ ਦਰਸ਼ਨੀ ਡਿਉਢੀ ਕਿਹਾ ਜਾਂਦਾ ਹੈ। ਦਰਸ਼ਨੀ ਡਿਉਢੀ ਦੇ ਦਰਵਾਜ਼ੇ ਦਾ ਬਾਹਰੀ ਅਕਾਰ ਇਸ ਤਰ੍ਹਾਂ ਹੈ: ਦਰਵਾਜ਼ੇ ਦੀ ਲੰਬਾਈ – ੧੧੮ ਇੰਚ, ਚੌੜਾਈ ੫੪ ਇੰਚ, ਦਰਵਾਜ਼ੇ ਦੀ ਰੋਕ – ਮੋਟਾਈ ੫ ਇੰਚ – ਚੌੜਾਈ ੩ ਇੰਚ, ਚੂਥੀ ਉਪਰ ਲੰਬਾਈ – ੩ ਇੰਚ x ੨ ਇੰਚ, ਹੇਠਲੇ ਪਾਸੇ ਸਰੀਏ ਦੀ ਸੇਣੀ (ਗੋਲੀ) ਹੈ। ਸੱਜੇ ਦਰਵਾਜ਼ੇ ਵਿਚ ਇਕ ਬਾਰੀ ਹੈ – ਜਿਸ ਦੀ ਲੰਬਾਈ ੩੨ ਇੰਚ ਤੇ ਚੌੜਾਈ ੨੧ ਇੰਚ ਹੈ। ਹਰ ਦਰਵਾਜ਼ੇ ਨੂੰ ੨੧ ਵੱਖ-ਵੱਖ ਆਕਾਰ ਦੇ ਦਿਲੇ ਹਨ ਇਨ੍ਹਾਂ ਦਰਵਾਜ਼ਿਆਂ ਦੇ ਹੇਠਲੇ ਪਾਸੇ ਦੀ ਲੱਕੜ ਬੁਰੀ ਤਰ੍ਹਾਂ ਗਲ ਚੁੱਕੀ ਹੈ ਤੇ ਮੀਨਾਕਾਰੀ ਬਹੁਤ ਸਾਰੀ ਉਖੜ ਚੁੱਕੀ ਹੈ। ਬਾਰੀ ਨੂੰ ਦਰਵਾਜ਼ੇ ਨਾਲ ਬੰਦ ਰੱਖਣ ਵਾਸਤੇ ਕੁੰਡਾ ਤੇ ਚਿਟਕਣੀ ਲੱਗੀ ਹੋਈ ਹੈ। ਦੋਨਾਂ ਦਰਵਾਜ਼ਿਆਂ ਨੂੰ ਜੋੜਨ ਵਾਸਤੇ ਅਰਲ ਦਾ ਪ੍ਰਬੰਧ ਹੈ। ਦਰਸ਼ਨੀ ਦਰਵਾਜ਼ੇ ਦੀ ਵੱਡੀ ਜੋੜੀ ਉਪਰ ਅੰਦਰੋਂ ਹਾਥੀ ਦੰਦ, ਬਾਹਰੋਂ ਰੂਪਹਿਰੀ (ਚਾਂਦੀ) ਦਾ ਕੰਮ ਹੋਇਆ। ਇਸ ਦੀ ਛੱਤ 'ਤੇ ਰਾਜਾ ਸੰਗਤ ਸਿੰਘ ਜੀਂਦ ਵਾਲਿਆਂ ਨੇ ਸੁਨਹਿਰੀ ਜੜਤ ਦਾ ਕੰਮ ਕਰਵਾਇਆ। ਦਰਸ਼ਨੀ ਡਿਉਢੀ ਦੇ ਉਪਰ ਤੋਸ਼ਾਖਾਨਾ ਸੁਸ਼ੋਭਿਤ ਹੈ ਜਿਸ ਦੀ ਹਿਫਾਜ਼ਤ ਲਈ ਦਰਸ਼ਨੀ ਡਿਉਢੀ ਦੇ ਸਨਮੁਖ ਇਕ ਚੌਬਦਾਰ ਪਹਿਰੇ 'ਤੇ ਹੁੰਦਾ ਹੈ ਅਤੇ ਜਿਸ ਦੀ ਸੇਵਾ ਹਰ ਆਉਣ-ਜਾਣ ਵਾਲੇ ਸ਼ਰਧਾਲੂ 'ਤੇ ਨਿਗਾਹ ਰੱਖਣਾ ਅਤੇ ਕੜਾਹ ਪ੍ਰਸ਼ਾਦ ਦੀ ਪਰਚੀ ਪਕੜ, ਪਾੜ ਕੇ ਡਰੰਮ 'ਚ ਪਾਉਣਾ ਹੈ ਤਾਂ ਕਿ ਤਸੱਲੀ ਹੋ ਸਕੇ ਕਿ ਦੇਗ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਚ ਮਰਯਾਦਾ ਅਨੁਸਾਰ ਤਿਆਰ ਹੋਈ ਹੈ। ਰਾਤ ਨੂੰ ਇਸ ਦੇ ਹੱਥ ਵਿਚ ਸ੍ਰੀ ਸਾਹਿਬ ਹੁੰਦੀ ਹੈ ਪਰ ਦਿਨ ਦੇ ਸਮੇਂ ਚਾਂਦੀ ਦਾ ਆਸਾ, ਚੌਬ (ਡਾਂਗ) ਹੁੰਦੀ ਹੈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਕਿਵਾੜ (ਦਰਸ਼ਨੀ ਡਿਉਢੀ ਦੇ ਕਿਵਾੜ) ਗਰਮੀਆਂ 'ਚ ਅੰਮ੍ਰਿਤ ਵੇਲੇ ਦੋ ਵਜੇ ਖੁੱਲ੍ਹਦੇ ਹਨ ਤੇ ਰਾਤ ਨੂੰ ੧੧ ਵਜੇ ਬੰਦ ਹੁੰਦੇ ਹਨ। ਸਰਦੀਆਂ ਵਿਚ ਰਾਤ ਨੂੰ ੧੦ ਵਜੇ ਬੰਦ ਹੁੰਦੇ ਹਨ ਅਤੇ ਸਵੇਰੇ ੩ ਵਜੇ ਖੁੱਲ੍ਹਦੇ ਹਨ। ਦਰਸ਼ਨੀ ਦਰਵਾਜ਼ੇ ਬੰਦ ਹੋਣ ਤੋਂ ਪਹਿਲਾਂ ਸ੍ਰੀ ਦਰਬਾਰ ਸਾਹਿਬ ਦੇ ਫਰਾਸ਼ ਹੀ ਕੇਵਲ ਅੰਦਰ ਸੇਵਾ, ਸਫ਼ਾਈ-ਧੁਆਈ ਤੇ ਵਿਛਾਈ ਲਈ ਹਾਜ਼ਰ ਰਹਿੰਦੇ ਸਨ। ਕਿਵਾੜ ਖੁੱਲ੍ਹਣ ਤੋਂ ਪਹਿਲਾਂ ਪ੍ਰੇਮੀ, ਸ਼ਰਧਾਲੂ ਰਲ ਕੇ ਪ੍ਰੇਮ ਭਾਵਨਾ ਨਾਲ ਦਰਸ਼ਨੀ ਡਿਉਢੀ ਦੇ ਸਨਮੁਖ ਸੁਖਮਨੀ ਸਾਹਿਬ ਦਾ ਪਾਠ ਕਰਦੇ ਹਨ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਬਿਹਬਲ ਸੰਗਤਾਂ ਪ੍ਰੇਮ ਨਾਲ ਦਰਸ਼ਨੀ ਡਿਉਢੀ ਦੇ ਸਨਮੁਖ ਸ਼ਬਦ ਪੜ੍ਹਦੀਆਂ ਹਨ:

*ਦਰਮਾਦੇ ਠਾਢੇ ਦਰਬਾਰਿ॥*
*ਤੁਝ ਬਿਨੁ ਸੁਰਤਿ ਕਰੈ ਕੋ ਮੇਰੀ ਦਰਸਨੁ ਦੀਜੈ ਖੋਲ੍ਹਿ ਕਿਵਾਰ॥ (ਪੰਨਾ ੮੫੬)*

ਇਸ਼ਨਾਨ ਦੀ ਸੇਵਾ ਸਮੇਂ ਕੇਵਲ ਮੈਨੇਜਰ ਸ੍ਰੀ ਦਰਬਾਰ ਸਾਹਿਬ ਵੱਲੋਂ ਜਾਰੀ

ਸ਼ਨਾਖਤੀ ਕਾਰਡ ਵਾਲੇ ਅੰਮ੍ਰਿਤਧਾਰੀ ਗੁਰਸਿੱਖ ਹੀ ਦਰਸ਼ਨੀ ਦਰਵਾਜ਼ੇ ਦੀ ਬਾਰੀ ਰਾਹੀਂ ਅੰਦਰ ਪ੍ਰਵੇਸ਼ ਕਰਦੇ ਹਨ। ਚੋਬਦਾਰ ਸ਼ਨਾਖਤੀ ਕਾਰਡ ਦੇਖ ਕੇ ਹੀ ਅੰਦਰ ਸੇਵਾ ਵਾਸਤੇ ਭੇਜਦਾ ਹੈ। ਇਹ ਪ੍ਰੇਮੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਧੁਲਾਈ, ਸਫ਼ਾਈ, ਇਸ਼ਨਾਨ ਦੀ ਸੇਵਾ ਪ੍ਰੇਮ ਨਾਲ ਕਰਦੇ ਹਨ, ਜਿਸ ਦੀ ਨਿਗਰਾਨੀ ਫ਼ਰਾਸ਼ ਕਰਦਾ ਹੈ।

ਭਾਰਤ ਦੇ ਪ੍ਰਸਿੱਧ ਹਿੰਦੂ ਧਰਮ ਮੰਦਰ ਸੋਮਨਾਥ ਮੰਦਰ ਦਾ ਇਤਿਹਾਸ ਵੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨਾਲ ਕੁਝ ਗੱਲਾਂ ਕਰਕੇ ਮਿਲਦਾ ਹੈ। ਇਸ ਨੂੰ ੧੦੨੪ ਈ: ਵਿਚ ਮੁਹੰਮਦ ਗਜ਼ਨੀ ਨੇ ਤਬਾਹ ਕਰ ਦਿੱਤਾ। ਸੋਮਨਾਥ ਮੰਦਰ ਨੂੰ ਦੇਸ਼-ਵਿਦੇਸ਼ ਦੇ ਵੱਖ-ਵੱਖ ਹਮਲਾਵਰਾਂ ਨੇ ੬ ਵਾਰ ਢਾਹਿਆ।੧੨੯੬ ਈ: ਵਿਚ ਸੁਲਤਾਨ ਅਲਾਉਦੀਨ ਖਿਲਜੀ ਨੇ ਇਸ ਨੂੰ ਤਬਾਹ ਕੀਤਾ (ਢਾਹਿਆ)। ੧੩੭੫ ਈ: ਅਤੇ ੧੪੫੧ ਈ: ਵਿਚ ਗੁਜਰਾਤ ਦੇ ਹੀ ਸੁਲਤਾਨਾਂ ਨੇ ਇਸ ਨੂੰ ਢਾਹਿਆ। ੧੭੦੧ ਈ: ਵਿਚ ਔਰੰਗਜ਼ੇਬ ਬਾਦਸ਼ਾਹ ਨੇ ਇਸ ਨੂੰ ਢਾਹਿਆ ਤੇ ਇਸ ਥਾਂ ਇਕ ਮਸਜਿਦ ਉਸਾਰ ਦਿੱਤੀ। ੧੭੮੩ ਈ: ਵਿਚ ਰਾਣੀ ਅਹਿਲਬਾਦੀ ਹੋਲਕਰ (ਇੰਦੌਰ) ਨੇ ਇਸ ਨੂੰ ਫਿਰ ਤਾਮੀਰ ਕਰਵਾਇਆ। ੧੯੫੧ ਈ: 'ਚ ਦੇਸ਼ ਦੀ ਅਜ਼ਾਦੀ ਉਪਰੰਤ ਮੌਜੂਦਾ ਸਰੂਪ ਦਾ ਸੋਮਨਾਥ ਮੰਦਰ ਸ੍ਰੀ ਸੋਮਨਾਥ ਟਰੱਸਟ ਵੱਲੋਂ ਤਾਮੀਰ ਕੀਤਾ ਗਿਆ ਹੈ। ਮੌਜੂਦਾ ਸੋਮਨਾਥ ਮੰਦਰ ੭ਵੀਂ ਵਾਰ ਪਹਿਲੀ ਥਾਂ 'ਤੇ ਉਸਾਰਿਆ ਗਿਆ ਹੈ। ੧੯੫੧ ਈ: ਵਿਚ ਡਾ. ਰਜਿੰਦਰ ਪ੍ਰਸ਼ਾਦ ਰਾਸ਼ਟਰਪਤੀ ਭਾਰਤ ਸਰਕਾਰ ਨੇ ਨਵੇਂ ਮੰਦਰ ਦੀ ਅਰੰਭਤਾ ਸਮੇਂ ਕਿਹਾ, The Somnath Temple signifies that the power of creation is always greater that the power of destruction.

'Proclamation of the Gates' Incident

In 1842, Edward Law, 1st Earl of Ellenborough issued his famous 'Proclamation of the Gates' in which he ordered the British army in Afghanistan to return via Ghazni and bring back to India the sandalwood gates from the tomb of Mahmud of Ghazni in Ghazni, Afghanistan. These were believed to have been taken by Mahmud from Somnath. There was a debate in the House of Commons in London in 1843 on the question of the gates of the Somanatha temple. *After much cross-fire between the British Government and the opposition, the gates were uprooted and brought back in triumph. But on arrival, they were found to be of Egyptian workman-

**(The United Kingdom House of Commons Debate, 9 March 1943, on, The Somnath (Prabhas Patan) Proclamation, Junagadh 1948. 584-602, 620, 630-32, 656, 674.)*

ship and not associated in any way with India. So they were placed in a store-room in the Agra Fort where they still lie to the present day.

ਉਕਤ ਲਿਖੇ ਵਿਵਰਣ ਅਨੁਸਾਰ ਸੋਮਨਾਥ ਮੰਦਰ ਦੇ ਦਰਵਾਜ਼ਿਆਂ ਸੰਬੰਧੀ ਚਲ ਰਹੇ ਵਿਵਾਦ ਨੂੰ ਹਾਊਸ ਆਫ਼ ਕਾਮਨਜ਼ ਯੂ. ਕੇ. ਵੱਲੋਂ ਉਕਤ ਲਿਖਤ ਇਤਿਹਾਸਕ ਘੋਸ਼ਣਾ ਨੇ ਹਮੇਸ਼ਾਂ ਲਈ ਸਮਾਪਤ ਕਰ ਦਿੱਤਾ: "੧੮੪੨ ਈ: ਵਿਚ ਫ਼ਸਟ ਅਰਲ ਆਫ਼ ਐਡਨ ਬਰੋ ਇੰਗਲੈਂਡ ਨੇ ਸੋਮਨਾਥ ਦੇ ਦਰਵਾਜ਼ਿਆਂ ਬਾਰੇ ਨਿਮਨਲਿਖਤ ਘੋਸ਼ਣਾ ਕੀਤੀ। ਅਫਗਾਨਿਸਤਾਨ ਵਿਚ ਮੌਜੂਦ ਬ੍ਰਿਟਿਸ਼ ਆਰਮੀ ਨੂੰ ਇਹ ਆਦੇਸ਼ ਕੀਤਾ ਕਿ ਉਹ ਵਾਪਸੀ 'ਤੇ ਮਹਿਮੂਦ ਗਜ਼ਨਵੀ ਦੇ ਮਕਬਰੇ ਦੇ ਸੰਦਲ ਦੀ ਲੱਕੜੀ ਦੇ ਬਣੇ ਹੋਏ ਦਰਵਾਜ਼ੇ ਲੈ ਕੇ ਆਉਣ। ਇਹ ਖ਼ਿਆਲ ਕੀਤਾ ਜਾਂਦਾ ਸੀ ਕਿ ਇਹ ਦਰਵਾਜ਼ੇ ਮਹਿਮੂਦ ਗਜ਼ਨਵੀ ਸੋਮਨਾਥ ਮੰਦਰ ਤੋਂ ਉਤਾਰ ਕੇ ਲੈ ਗਿਆ ਸੀ। ੧੮੪੩ ਈ: ਨੂੰ ਹਾਊਸ ਆਫ਼ ਕਾਮਨਜ਼ ਲੰਡਨ ਵਿਚ ਇਸ ਸੁਆਲ 'ਤੇ ਸਰਕਾਰ ਅਤੇ ਵਿਰੋਧੀ ਧਿਰ ਵਿਚ ਗਰਮਾ-ਗਰਮ ਬਹਿਸ ਹੋਈ। ਫ਼ੈਸਲੇ ਅਨੁਸਾਰ ਜਿੱਤ ਦੀ ਨਿਸ਼ਾਨੀ ਵਜੋਂ ਦਰਵਾਜ਼ੇ ਉਖਾੜ ਕੇ ਵਾਪਸ ਲਿਆਂਦੇ ਗਏ। ਨਿਰਖ-ਪਰਖ ਉਪਰੰਤ ਇਹ ਸਾਬਤ ਹੋਇਆ ਕਿ ਇਹ ਦਰਵਾਜ਼ੇ ਮਿਸਰ ਦੀ ਕਾਰਾਗਰੀ ਨਮੂਨੇ ਅਨੁਸਾਰ ਬਣੇ ਹਨ ਅਤੇ ਇਨ੍ਹਾਂ ਦਾ ਭਾਰਤ ਨਾਲ ਕਿਸੇ ਤਰ੍ਹਾਂ ਵੀ ਸੰਬੰਧ ਨਹੀਂ। ਇਸ ਕਰਕੇ ਦਰਵਾਜਿਆਂ ਨੂੰ ਆਗਰੇ ਦੇ ਕਿਲ੍ਹੇ ਦੇ ਮਾਲ ਗੁਦਾਮ 'ਚ ਰੱਖ ਦਿੱਤਾ ਗਿਆ, ਜਿਹੜੇ ਹੁਣ ਵੀ ਉਥੇ ਮੌਜੂਦ ਹਨ।"

ਇਤਿਹਾਸਕ ਤੱਥ ਹੈ ਕਿ ਸਿੱਖ ਸ਼ਰਧਾਲੂ ਤੇ ਸਿੱਖ ਇਤਿਹਾਸ ਨੂੰ ਜਾਣਨ ਵਾਲੇ ਇਤਿਹਾਸਕ ਤੱਥ ਤੋਂ ਜਾਣੂ ਹਨ ਕਿ ਹੈਦਰਾਬਾਦ ਦੇ ਨਵਾਬ ਨੇ ਨਿਹਾਇਤ ਸੁੰਦਰ ਚਾਨਣੀ ਮਿੱਤਰਤਾ ਦੀ ਨਿਸ਼ਾਨੀ ਵਜੋਂ ਮਹਾਰਾਜਾ ਰਣਜੀਤ ਸਿੰਘ ਨੂੰ ਭੇਂਟ ਕੀਤੀ। ਮਹਾਰਾਜਾ ਰਣਜੀਤ ਸਿੰਘ ਨੇ ਜਿਸ ਨੂੰ ਰਾਮ ਬਾਗ ਲਗਵਾਇਆ ਤੇ ਹੇਠ ਬੈਠ ਗਏ। ਜਦ ਉਨ੍ਹਾਂ ਨੇ ਚਾਨਣੀ ਦੀ ਸੁੰਦਰਤਾ ਤੇ ਸ਼ਾਨ ਦੇਖੀ ਤਾਂ ਉਹ ਬੋਲ ਉਠੇ, ਇਹ ਬਹੁਮੁੱਲੀ ਸੁਗਾਤ ਤਾਂ ਗੁਰੂ ਰਾਮਦਾਸ ਪਾਤਸ਼ਾਹ ਦੇ ਦਰਬਾਰ 'ਚ ਚਾਹੀਦੀ ਹੈ, ਮੈਨੂੰ ਇਸ ਦੇ ਵਰਤਣ ਦਾ ਹੱਕ ਨਹੀਂ! ਉਨ੍ਹਾਂ ਨੇ ਚਾਨਣੀ ਉਤਰਵਾ ਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਭੇਂਟ ਕੀਤੀ, ਜਿਸ 'ਤੇ ਉਨ੍ਹਾਂ ਨੂੰ ਚਾਨਣੀ ਹੇਠ ਬੈਠਣ ਕਰਕੇ ਤਨਖਾਹ (ਧਾਰਮਿਕ ਸਜ਼ਾ) ਵੀ ਲਾਈ ਗਈ। ਮਹਾਰਾਜਾ ਰਣਜੀਤ ਸਿੰਘ ਵੱਲੋਂ ਭਨੋੜੀ ਜ਼ਿਲ੍ਹਾ ਕਾਂਗੜਾ ਤੇ ਨਰੈਣਪੁਰ ਜ਼ਿਲ੍ਹਾ ਗੁਰਦਾਸਪੁਰ ਦੇ ਦੋ ਪਿੰਡ ਤਨਖਾਹ ਵਜੋਂ ਸ੍ਰੀ ਦਰਬਾਰ ਸਾਹਿਬ ਨਾਲ ਜਾਗੀਰ ਲਗਾਈ ਗਈ। ਜਿਸ ਮਹਾਰਾਜੇ ਦੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਪ੍ਰਤੀ ਅਜਿਹੀ ਸ਼ਰਧਾ ਭਾਵਨਾ ਸੀ, ਕੀ ਉਹ ਕਿਸੇ ਧਾੜਵੀ ਵੱਲੋਂ ਹਿੰਦੂ ਮੰਦਰ ਦੇ ਉਤਾਰੇ ਹੋਏ ਦਰਵਾਜ਼ੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਦਰਸ਼ਨੀ ਡਿਉਢੀ ਨੂੰ ਲਗਵਾ ਦੇਵੇਗਾ? ਮਨ ਹਰਗਿਜ਼ ਇਸ ਦਲੀਲ ਨੂੰ ਮਨਜ਼ੂਰ ਨਹੀਂ ਕਰਦਾ। ਜੇਕਰ ਸਿੱਖ ਸਰਦਾਰ ਤੇ ਸ਼ਰਧਾਲੂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀਆਂ ਚਾਰ-ਚਾਰ ਜੋੜੀਆਂ ਸੋਨੇ-ਚਾਂਦੀ ਦੀਆਂ ਤਿਆਰ ਕਰਵਾ ਸਕਦੇ ਹਨ ਤਾਂ ਉਨ੍ਹਾਂ ਨੂੰ ਦਰਸ਼ਨੀ ਡਿਉਢੀ ਦੇ ਦਰਵਾਜ਼ੇ

ਲੁਟੇਰਿਆਂ ਪਾਸੋਂ ਖੋਹ ਕੇ ਲਾਉਣ ਦੀ ਕੀ ਜ਼ਰੂਰਤ ਸੀ ? ਅਜਿਹਾ ਕਰਨਾ ਸਿੱਖ ਸੋਚ ਅਨੁਸਾਰ ਵੀ ਨਹੀਂ ਤੇ ਨਾ ਹੀ ਕੋਈ ਸਿੱਖ ਅਜਿਹਾ ਕਰਨਾ ਸੋਚ ਸਕਦਾ ਹੈ।

ਗੁਰੂ ਦਾ ਸਿੱਖ ਧਾੜਵੀ ਜਾਂ ਲੁਟੇਰਾ ਹੋ ਹੀ ਨਹੀ ਸਕਦਾ। ਸਿੱਖ ਤਾਂ ਗੁਰੂ ਘਰ ਦਾ ਸ਼ਰਧਾਲੂ, ਸਬਰ-ਸਿਦਕ ਵਿਚ ਰਹਿ ਕੇ ਸਵੇਰੇ-ਸ਼ਾਮ ਸਰਬੱਤ ਦਾ ਭਲਾ ਹੀ ਲੋਚਦਾ ਹੈ। ਜੇਕਰ ਸਤਾਰ੍ਹਵੀਂ-ਅਠਾਰ੍ਹਵੀਂ ਸਦੀ ਦੇ ਇਤਿਹਾਸ ਦੇ ਪੰਨਿਆਂ 'ਤੇ ਪੰਛੀ ਝਾਤ ਵੀ ਪਾਈ ਜਾਵੇ ਤਾਂ ਸਪਸ਼ਟ ਹੁੰਦਾ ਹੈ ਕਿ ਸਿੱਖਾਂ ਨੇ ਅਨੇਕਾਂ ਵਾਰ ਭਾਰਤ ਦੇ ਇੱਜ਼ਤ ਆਬਰੂ ਦੀਆਂ ਪ੍ਰਤੀਕ ਧਨ-ਦੌਲਤ ਲੜਕੀਆਂ ਨੂੰ ਧਾੜਵੀਆਂ ਪਾਸੋਂ ਛੁਡਵਾ ਕੇ ਸਬੰਧਤਾਂ ਦੇ ਘਰੋ-ਘਰੀ ਪਹੁੰਚਾਉਣ ਦੀ ਵਡਮੁੱਲੀ ਸੇਵਾ ਕੀਤੀ।

ਦੂਸਰਾ, ਕੀ ਦਰਸ਼ਨੀ ਡਿਊਢੀ ਬਣਾਉਣ ਸਮੇਂ ਇਸ ਦੇ ਦਰਸ਼ਨੀ ਦਰਵਾਜ਼ੇ ਦੀ ਲੰਬਾਈ-ਚੌੜਾਈ-ਉਚਾਈ ਸੋਮਨਾਥ ਦੇ ਮੰਦਰ ਦੇ ਦਰਵਾਜ਼ਿਆਂ ਦੀ ਗਿਣਤੀ-ਮਿਣਤੀ ਕਰਕੇ ਕਰਵਾਈ ਗਈ ਸੀ? ਇਸ ਨੂੰ ਵੀ ਕੋਈ ਦਾਨਸ਼ਵਰ ਪ੍ਰਵਾਨ ਨਹੀਂ ਕਰੇਗਾ। ਮੰਨ ਲਵੋ ਕਿ ਸੋਮਨਾਥ ਦੇ ਮੰਦਰ ਦੇ ਦਰਵਾਜ਼ੇ ਸਿੱਖਾਂ ਨੇ ਗਜ਼ਨੀ ਦੇ ਲੁਟੇਰਿਆਂ ਪਾਸੋਂ ਖੋਹ ਲਏ ਹੋਣ, ਤਦ ਵੀ ਇਹ ਨਹੀਂ ਮੰਨਿਆ ਜਾ ਸਕਦਾ ਕਿ ਸਿੱਖਾਂ ਨੇ ਉਨ੍ਹਾਂ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਦਰਸ਼ਨੀ ਡਿਉਢੀ 'ਤੇ ਲਗਾ ਦਿੱਤਾ ਹੋਵੇ। ਇਹ ਵੀ ਮੰਨਿਆ ਨਹੀਂ ਜਾ ਸਕਦਾ ਕਿ ਦਰਵਾਜ਼ੇ ਮਿਲ ਗਏ ਹੋਣ ਤੇ ਉਨ੍ਹਾਂ ਅਨੁਸਾਰ ਦਰਸ਼ਨੀ ਡਿਉਢੀ ਤਿਆਰ ਕਰਵਾਈ ਗਈ ਹੋਵੇ। ਗਜ਼ਨੀ ਦੇ ਲੁਟੇਰਿਆਂ ਤਾਂ ਸੈਂਕੜੇ ਕੁਇੰਟਲ ਸੋਨਾ ਲੁੱਟਿਆ ਸੀ, ਉਹ ਤਾਂ ਸਿੱਖਾਂ ਸੰਭਾਲਿਆ ਨਾ, ਇਹ ਦਰਵਾਜ਼ੇ ਹੀ ਸੰਭਾਲਣੇ ਸਨ ਤੇ ਜਾਨ ਨਾਲੋਂ ਪਿਆਰੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਨੂੰ ਲਾਉਣੇ ਸਨ? ਸੋ ਇਹ ਸਭ ਬੇਤੁਕੀਆਂ ਬੇਹੂਦਾ ਗੱਲਾਂ ਹਨ।

ਸੋਮਨਾਥ ਮੰਦਰ ਦੇ ਦਰਵਾਜ਼ੇ ਤਾਂ ਕੀ, ਕਿਸੇ ਵੀ ਚੀਜ਼ ਦਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨੀ ਦਰਵਾਜ਼ੇ ਨਾਲ ਮੁਕਾਬਲਾ ਕਰਨਾ ਗਲਤ ਹੈ। ਦਰਸ਼ਨੀ ਦਰਵਾਜ਼ਿਆਂ ਨੂੰ ਕਬਜ਼ੇ ਨਹੀਂ ਹਨ। ਪੁਰਾਤਨ ਰਵਾਇਤ ਅਨੁਸਾਰ ਦੋਨਾਂ ਦਰਵਾਜ਼ਿਆਂ ਨੂੰ ਉਪਰ ਦੋ ਚੂਥੀਆਂ ਲੱਗੀਆਂ ਹੋਈਆਂ ਹਨ ਅਤੇ ਹੇਠਾਂ ਲੋਹੇ ਦੀਆਂ ਗੋਲੀਆਂ, ਜਿਨ੍ਹਾਂ 'ਤੇ ਦਰਵਾਜੇ ਦਾ ਸਾਰਾ ਭਾਰ ਟਿਕਦਾ ਹੈ। ਸੋਮਨਾਥ ਦੇ ਮੰਦਰ ਨੂੰ ਇੰਨ-ਬਿੰਨ, ਹੂ-ਬ-ਹੂ ਚੌਗਾਠ ਤੇ ਚੂਥੀਆਂ ਲੱਗੀਆਂ ਹੋਈਆਂ ਹਨ? ਭਾਵ ਕਿ ਇਹ ਸਭ ਬੇਕਾਰ ਦਾ ਵਾਦ-ਵਿਵਾਦ ਹੈ। ਦੂਸਰਾ, ਇਹ ਮਹਾਰਾਜਾ ਰਣਜੀਤ ਸਿੰਘ ਤੇ ਸਿੱਖ ਸਰਦਾਰਾਂ ਦੀ ਬਹਾਦਰੀ ਦਾ ਪ੍ਰਗਟਾਅ ਨਹੀਂ – ਗੁਰੂ ਰਾਮਦਾਸ ਪਾਤਸ਼ਾਹ ਦੇ ਦਰਬਾਰ ਪ੍ਰਤੀ ਉਨ੍ਹਾਂ ਦੀ ਸ਼ਰਧਾ, ਭਾਵਨਾ, ਸਤਿਕਾਰ ਤੇ ਸਮਰਪਿਤ ਭਾਵਨਾ 'ਤੇ ਪ੍ਰਸ਼ਨ ਚਿੰਨ ਹੈ? ਅਜਿਹਾ ਹਰਗਿਜ਼ ਨਹੀਂ ਹੋ ਸਕਦਾ। ਬੇਕਾਰ ਦੇ ਸੁਆਲ ਪੈਦਾ ਕਰਕੇ ਕੌਮ ਵਿਚ ਦੁਬਿਧਾ ਨਹੀਂ ਖੜ੍ਹੀ ਕਰਨੀ ਚਾਹੀਦੀ। ਪਤਾ ਨਹੀਂ ਕਿਸ ਨੇ ਇਹ ਅਫਵਾਹ ਛੱਡ ਦਿੱਤੀ ਹੈ ਕਿ ਇਹ ਦਰਸ਼ਨੀ ਦਰਵਾਜ਼ੇ ਸੋਮਨਾਥ ਮੰਦਰ ਦੇ ਹਨ ਤੇ ਇਨ੍ਹਾਂ ਨੂੰ ਸ਼੍ਰੋਮਣੀ ਕਮੇਟੀ ਵਾਪਸ ਕਰ ਦੇਵੇਗੀ? ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਤਾਂ ਚਰਨ ਧੂੜ ਨੂੰ ਸਿੱਖ ਮਸਤਕ ਨਾਲ ਲਾਉਂਦੇ ਤੇ ਸੰਭਾਲਦੇ ਹਨ, ਕਿਹੜਾ ਸਿੱਖ ਇਤਿਹਾਸਕ-ਵਿਰਾਸਤੀ ਮਹੱਤਤਾ ਵਾਲੇ

ਦਰਵਾਜ਼ਿਆਂ ਨੂੰ ਵਾਪਸ ਕਰਨ ਬਾਰੇ ਸੋਚਣ ਵੀ ਦੇਵੇਗਾ? ਇਹ ਸਭ ਬੇਤੁਕੀਆਂ ਅਫਵਾਹਾਂ ਹਨ।

ਦਰਸ਼ਨੀ ਦਰਵਾਜ਼ੇ ਲੰਬਾਈ-ਚੌੜਾਈ ਅਨੁਸਾਰ ਹਾਥੀ ਦੰਦ, ਚਾਂਦੀ ਤੇ ਨੱਕ੍ਹਾਸ਼ੀ ਆਦਿ ਦਾ ਕੰਮ ਹੋਣ ਕਰਕੇ ਬਹੁਤ ਭਾਰੇ ਹਨ। ਦਰਵਾਜ਼ਿਆਂ ਦੀਆਂ ਬਾਹੀਆਂ, ਦਿਲੇ ਖ਼ਰਾਬ ਹੋਣ ਕਰਕੇ ਡਿੱਗ ਰਹੇ ਹਨ। ਇਨ੍ਹਾਂ ਦਰਵਾਜ਼ਿਆਂ ਨੂੰ ਟਿਕਾਉਣ ਵਾਸਤੇ ਜੋ ਚੂਥੀਆਂ ਹਨ ਉਹ ਸਮੇਂ ਨਾਲ ਖਸਤਾ ਹੋ ਜਾਂਦੀਆਂ ਹਨ ਜਿਨ੍ਹਾਂ ਦੇ ਖਰਾਬ ਹੋਣ ਕਾਰਨ ਇਨ੍ਹਾਂ ਦਰਵਾਜ਼ਿਆਂ ਦੀ ਸਾਂਭ-ਸੰਭਾਲ 'ਚ ਦਿੱਕਤ ਆਉਂਦੀ ਹੈ। ਭਾਰੇ ਦਰਵਾਜ਼ੇ ਦੀਆਂ ਚੂਥੀਆਂ ਖਰਾਬ ਹੋਣ ਕਾਰਨ ਇਹ ਕਿਸੇ ਸਮੇਂ ਵੀ ਡਿੱਗ ਸਕਦੇ ਹਨ ਤੇ ਜਿਨ੍ਹਾਂ ਦੇ ਡਿੱਗਣ ਨਾਲ ਅਚਾਨਕ ਜਾਨੀ-ਮਾਲੀ ਨੁਕਸਾਨ ਹੋ ਸਕਦਾ ਹੈ। ਸਾਡੀ ਸਮਝ ਅਨੁਸਾਰ ਇਹ ਕਾਰਜ ਸਮੇਂ ਸਿਰ ਕਰਵਾਇਆ ਜਾ ਰਿਹਾ ਹੈ। ਵਿਰਾਸਤ ਦੀ ਸੇਵਾ-ਸੰਭਾਲ ਵਾਸਤੇ ਸਾਨੂੰ ਯਤਨਸ਼ੀਲ ਰਹਿਣਾ ਚਾਹੀਦਾ ਹੈ। ਜੇਕਰ ਅਸੀਂ ਵਿਰਾਸਤੀ ਵਸਤਾਂ ਦੀ ਸੇਵਾ-ਸੰਭਾਲ ਸਮੇਂ ਸਿਰ ਨਹੀਂ ਕਰਾਂਗੇ ਤਾਂ ਉਹ ਬਰਬਾਦ ਹੋ ਜਾਣਗੀਆਂ। ਜਥੇਦਾਰ ਅਵਤਾਰ ਸਿੰਘ ਪ੍ਰਧਾਨ, ਸ਼੍ਰੋਮਣੀ ਕਮੇਟੀ ਵੱਲੋਂ ਇਹ ਸਮੇਂ ਸਿਰ ਲਿਆ ਸਹੀ ਫੈਸਲਾ ਹੈ। ਇਹ ਜ਼ਰੂਰ ਹੈ ਕਿ ਇਨ੍ਹਾਂ ਦੀ ਸੁਰੱਖਿਅਤ ਸੰਭਾਲ ਵਾਸਤੇ ਇਨ੍ਹਾਂ ਦਾ ਅਸਲ ਨਮੂਨਾ ਕਾਇਮ ਰਹਿਣਾ ਚਾਹੀਦਾ ਹੈ।

ਅੰਤ੍ਰਿੰਗ ਕਮੇਟੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮਤਾ ਨੰ: ੩੦੮ ਮਿਤੀ ੦੮-੦੩-੨੦੧੦ ਰਾਹੀਂ ਇਤਿਹਾਸਕ ਤੇ ਵਿਰਾਸਤੀ ਦਰਵਾਜ਼ਿਆਂ ਦੀ ਸੇਵਾ-ਸੰਭਾਲ ਕਰਨ ਵਾਸਤੇ ਸੇਵਾ ਚਾਰ ਜੁਲਾਈ, ੨੦੧੦ ਨੂੰ ਪੰਥਕ ਰਵਾਇਤਾਂ ਅਨੁਸਾਰ ਅਰੰਭ ਹੋਈ ਹੈ। ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਗਿ. ਗੁਰਬਚਨ ਸਿੰਘ ਜੀ, ਮੁੱਖ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਗਿ: ਜਸਵਿੰਦਰ ਸਿੰਘ ਜੀ, ਤਖ਼ਤ ਪਟਨਾ ਸਾਹਿਬ ਜਥੇਦਾਰ ਗਿ: ਇਕਬਾਲ ਸਿੰਘ ਜੀ, ਜਥੇਦਾਰ ਅਵਤਾਰ ਸਿੰਘ ਪ੍ਰਧਾਨ, ਸ਼੍ਰੋਮਣੀ ਗੁ:ਪ੍ਰ: ਕਮੇਟੀ, ਸ. ਰਜਿੰਦਰ ਸਿੰਘ ਮਹਿਤਾ ਅੰਤ੍ਰਿੰਗ ਕਮੇਟੀ ਮੈਂਬਰ, ਬਾਬਾ ਕਸ਼ਮੀਰ ਸਿੰਘ ਭੂਰੀ ਵਾਲੇ, ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਸਾਹਿਬਾਨ, ਮੈਂਬਰਾਨ ਸ਼੍ਰੋਮਣੀ ਕਮੇਟੀ, ਅਧਿਕਾਰੀਆਂ ਤੇ ਭਾਰੀ ਗਿਣਤੀ 'ਚ ਸੰਗਤਾਂ ਦੀ ਹਾਜ਼ਰੀ 'ਚ ਸੇਵਾ ਅਰੰਭ ਹੋਈ। ਦਰਵਾਜ਼ਿਆਂ ਦੀ ਸੇਵਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸਮੂਹ 'ਚ ਹੀ ਹੋਵੇਗੀ ਤਾਂ ਕਿ ਕਿਸੇ ਕਿਸਮ ਦਾ ਵਾਦ-ਵਿਵਾਦ ਨਾ ਹੋਵੇ। ਇਨ੍ਹਾਂ ਦੀ ਕੋਈ ਕੀਮਤ ਨਹੀਂ ਅੰਕੀ ਜਾ ਸਕਦੀ- ਇਹ ਅਮੁੱਲੇ ਹਨ। ਕਾਰਨ ਇਨ੍ਹਾਂ 'ਤੇ ਹਾਥੀ ਦੰਦ, ਚਾਂਦੀ ਦਾ ਹੋਇਆ ਕੰਮ ਨਹੀਂ ਸਗੋਂ ਇਨ੍ਹਾਂ ਦਾ ਸਰੋਕਾਰ ਤੇ ਸੰਬੰਧ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨਾਲ ਹੈ ਜੋ ਸਿੱਖਾਂ ਦੀ ਆਨ-ਸ਼ਾਨ, ਪਹਿਚਾਣ ਤੇ ਮਾਣ ਹੈ। ਸੋ ਦਰਸ਼ਨੀ ਡਿਉਢੀ ਦੇ ਦਰਸ਼ਨੀ ਦਰਵਾਜ਼ਿਆਂ ਨੂੰ ਸਤਿਕਾਰ ਸਹਿਤ ਉਤਾਰ ਕੇ ਸ਼ੀਸ਼ੇ ਦੇ ਬਣੇ ਵਿਸ਼ੇਸ਼ ਕੈਬਨਾਂ 'ਚ ਸੁਰੱਖਿਅਤ ਕਰ ਲਿਆ ਗਿਆ ਹੈ। ਦਰਸ਼ਨੀ ਡਿਉਢੀ 'ਚ ਆਰਜ਼ੀ ਤੌਰ 'ਤੇ ਸੁੰਦਰ ਦਰਸ਼ਨੀ ਦਰਵਾਜ਼ੇ ਲਗਾ ਦਿੱਤੇ ਗਏ ਹਨ ਤਾਂ ਕਿ ਰੋਜ਼ਾਨਾ ਦੀ ਮਰਯਾਦਾ ਵਿਚ ਵਿਘਨ ਨਾ ਪਵੇ। ■

*ਜਿਹੋ ਜਿਹਾ ਮੈਂ ਦੇਖਿਆ/ਸੁਣਿਆ*

# ਗੁਰਦੁਆਰਾ ਬੜੀ ਸੰਗਤ ਅਤੇ ਗੁਰਦੁਆਰਾ ਰਾਜਘਾਟ, ਬੁਰਹਾਨਪੁਰ

*-ਸ. ਪਰਮਵੀਰ ਸਿੰਘ**

ਦਿੱਲੀ ਤੋਂ ਸ੍ਰੀ ਹਜ਼ੂਰ ਸਾਹਿਬ ਜਾਂਦੇ ਹੋਏ ਰਾਹ ਵਿਚ ਬੁਰਹਾਨਪੁਰ ਆਉਂਦਾ ਹੈ। ਇਹ ਇਕ ਵੱਡਾ ਨਗਰ ਹੈ, ਜਿਸ ਨੂੰ ਕਿਸੇ ਸਮੇਂ ਦੱਖਣ ਦਾ ਗੇਟਵੇ ਕਿਹਾ ਜਾਂਦਾ ਸੀ ਕਿਉਂਕਿ ਦੱਖਣ ਨੂੰ ਜਾਣ ਸਮੇਂ ਬੁਰਹਾਨਪੁਰ ਵਿੱਚੋਂ ਦੀ ਲੰਘਣਾ ਪੈਂਦਾ ਸੀ। ਦੱਖਣ ਦਾ ਦਰਵਾਜ਼ਾ ਇਸ ਨਗਰ ਰਾਹੀਂ ਖੁੱਲ੍ਹਣ ਕਰਕੇ ਮੁਗ਼ਲ ਹਕੂਮਤ ਦੇ ਸਮੂਹ ਬਾਦਸ਼ਾਹਾਂ ਦੀ ਇਸ ਨਗਰ 'ਤੇ ਵਿਸ਼ੇਸ਼ ਕ੍ਰਿਪਾ-ਦ੍ਰਿਸ਼ਟੀ ਰਹੀ ਹੈ। ਤਾਪਤੀ ਨਦੀ ਦੇ ਕੰਢੇ 'ਤੇ ਵਸਿਆ ਹੋਇਆ ਇਹ ਨਗਰ ਹੁਣ ਜ਼ਿਲ੍ਹਾ ਬਣ ਗਿਆ ਹੈ ਅਤੇ ਸਾਰੇ ਸਰਕਾਰੀ ਕੰਮ-ਕਾਜ ਇਥੇ ਹੀ ਹੋਣ ਕਰਕੇ ਕਾਫੀ ਚਹਿਲ-ਪਹਿਲ ਰਹਿੰਦੀ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਕਾਲ ਪੁਰਖ ਦਾ ਸੰਦੇਸ਼ ਲੋਕਾਈ ਤਕ ਪਹੁੰਚਾਉਣ ਲਈ ਉਦਾਸੀਆਂ ਕੀਤੀਆਂ ਸਨ। ਉਨ੍ਹਾਂ ਦੀ ਇਕ ਉਦਾਸੀ ਦੱਖਣ ਵੱਲ ਸੀ। ਦੱਖਣ ਵਿਚ ਪ੍ਰਚਾਰ ਕਰਦੇ ਸਮੇਂ ਉਹ ਬੁਰਹਾਨਪੁਰ ਗਏ ਸਨ। ਬੁਰਹਾਨਪੁਰ ਵਿਖੇ ਉਨ੍ਹਾਂ ਦੇ ਵਿਚਾਰਾਂ ਤੋਂ ਪ੍ਰਭਾਵਿਤ ਹੋ ਕੇ ਬਹੁਤ ਸਾਰੇ ਲੋਕ ਉਨ੍ਹਾਂ ਦੇ ਸਿੱਖ ਬਣ ਗਏ ਸਨ, ਵਣਜਾਰਿਆਂ ਦੀ ਉਨ੍ਹਾਂ ਵਿਚ ਬਹੁਤਾਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਭਾਵ ਸਦਕਾ ਉਥੇ ਇਕ ਸੰਗਤ ਕਾਇਮ ਹੋ ਗਈ ਸੀ, ਜਿਸ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਦਾ ਪ੍ਰਚਾਰ ਕਰਨ ਵਿਚ ਮਹੱਤਵਪੂਰਨ ਯੋਗਦਾਨ ਪਾਇਆ ਸੀ, ਇਸ ਦਾ ਸਬੂਤ ਸਾਨੂੰ ਭਾਈ ਗੁਰਦਾਸ ਜੀ ਦੀਆਂ ਵਾਰਾਂ ਤੋਂ ਮਿਲਦਾ ਹੈ। ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਿੱਖਾਂ ਦਾ ਵਰਨਣ ਕਰਦੇ ਹੋਏ ਭਾਈ ਸਾਹਿਬ ਦੱਸਦੇ ਹਨ:

*ਮੇਲੁ ਵਡਾ ਬੁਰਹਾਨਪੁਰਿ ਸਨਮੁਖ ਸਿਖ ਸਹਜ ਪਰਗਾਸੁ।*
*ਭਗਤੁ ਭਈਆ ਭਗਵਾਨ ਦਾਸ ਨਾਲਿ ਬੋਦਲਾ ਘਰੇ ਉਦਾਸ। (ਵਾਰ ੧੧:੩੦)*

ਇਥੇ ਇਕ ਗੱਲ ਵਰਨਣ ਕਰਨ ਯੋਗ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਬੁਰਹਾਨਪੁਰ ਆਉਣ ਦਾ ਕੋਈ ਜ਼ਿਕਰ ਨਹੀਂ ਮਿਲਦਾ ਅਤੇ ਜਿਹੜੀ ਸੰਗਤ ਉਥੇ ਕਾਇਮ ਹੋਈ ਸੀ, ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਭਾਵ ਸਦਕਾ ਹੋਂਦ ਵਿਚ ਆਈ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਸ੍ਰੀ ਗੁਰੂ ਅਮਰਦਾਸ ਜੀ ਨੇ ਮੰਜੀ ਪ੍ਰਥਾ ਰਾਹੀਂ ਅਤੇ ਸ੍ਰੀ ਗੁਰੂ ਰਾਮਦਾਸ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਇਹ

** ਰੀਡਰ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: ੯੮੭੨੦-੭੪੩੨੨*

ਸੰਗਤ ਮਸੰਦ ਪ੍ਰਥਾ ਰਾਹੀਂ ਗੁਰੂ-ਘਰ ਨਾਲ ਜੁੜੀ ਰਹੀ ਸੀ। ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਇਥੋਂ ਦੇ ਸ਼ਰਧਾਲੂ ਸਿੱਖਾਂ ਦੀ ਗਿਣਤੀ ਵਿਚ ਭਾਰੀ ਵਾਧਾ ਹੋਇਆ ਸੀ। ਭਾਈ ਸੰਤੋਖ ਸਿੰਘ ਜੀ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਬੁਰਹਾਨਪੁਰ ਵਿਖੇ ਸਿੱਖ ਸੰਗਤ ਕਾਇਮ ਹੋਈ ਦਾ ਜ਼ਿਕਰ ਕਰਦੇ ਹੋਏ ਕਹਿੰਦੇ ਹਨ:

*ਮੇਲਿ ਬਡੋ ਸਿਖ ਪੁਰ ਬੁਰਹਾਨ। ਭਾਈ ਭਗਤ ਦਾਸ ਭਗਵਾਨ।*
*ਅਪਰ ਬੋਦਲਾ ਮਲਕ ਕਟਾਰੂ। ਪਿਰਥੀ ਮਲ ਜਰਾਂਦ ਬੁਧਿ ਸਾਰੂ।*
*ਡੱਲੂ ਭਗਤ ਛੁਰਾ ਹੈਰਾਣ। ਸ਼ਯਾਮੀਦਾਸ ਵਧਾਵਨਿ ਜਾਣਿ।*
*ਸੁੰਦਰ ਆਦਿਕ ਸਿੱਖ ਅਨੇਕ। ਮਿਲਹਿਂ ਕੀਰਤਨ ਕਰਹਿਂ ਬਿਬੇਕ।*
*ਸਭਿ ਇਕਠੇ ਦਰਸ਼ਨ ਹਿਤ ਆਏ। ਸ਼੍ਰੀ ਗੁਰੁ ਹਰਿਗੋਵਿੰਦ ਦਰਸਾਏ।*
*ਅਨਿਕ ਭਾਂਤਿ ਕੀ ਅਰਪਿ ਉਪਾਇਨ। ਸਿਰ ਧਰਿ ਬੰਦਤਿ ਪੰਕਜ ਪਾਇਨਿ।...*
*ਤਬਿ ਸ਼੍ਰੀ ਹਰਿਗੋਬਿੰਦ ਉਚਾਰਾ। ਧਰਮਸਾਲ ਇਕ ਕਰਹੁ ਉਦਾਰਾ।*[੧]

ਬੁਰਹਾਨਪੁਰ ਦੀ ਸੰਗਤ ਗੁਰੂ-ਘਰ ਨਾਲ ਪੂਰੀ ਤਰ੍ਹਾਂ ਜੁੜੀ ਰਹੀ ਅਤੇ ਜਦੋਂ ਕੋਈ ਵਿਸ਼ੇਸ਼ ਪੁਰਬ ਜਾਂ ਸਮਾਂ ਆਉਂਦਾ ਤਾਂ ਉਥੇ ਦੀ ਸੰਗਤ ਗੁਰੂ-ਘਰ ਵਿਚ ਹਾਜ਼ਰੀ ਜ਼ਰੂਰ ਭਰਦੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵਿਆਹ ਸਮੇਂ ਵੀ ਬੁਰਹਾਨਪੁਰ ਤੋਂ ਸਿੱਖ ਸੰਗਤ ਨੇ ਭਾਰੀ ਗਿਣਤੀ ਵਿਚ ਹਾਜ਼ਰੀ ਭਰੀ ਸੀ, ਜਿਸ ਨੂੰ ਗੁਰੂ ਸਾਹਿਬ ਨੇ ਸਤਿਕਾਰ ਸਹਿਤ ਵਿਦਾ ਕੀਤਾ ਸੀ।[੨] ਇਥੋਂ ਪਤਾ ਲੱਗਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਅਰੰਭ ਹੋਈ ਬੁਰਹਾਨਪੁਰ ਦੀ ਸੰਗਤ ਗੁਰੂ-ਘਰ ਨਾਲ ਪੂਰੀ ਤਰ੍ਹਾਂ ਜੁੜੀ ਰਹੀ ਹੈ। ਸ਼ੇਖ ਬੁਰਹਾਨ-ਉਦ-ਦੀਨ ਦੇ ਨਾਂ 'ਤੇ ਵਸੇ ਹੋਏ ਨਗਰ ਬੁਰਹਾਨਪੁਰ ਦੀ ਸੰਗਤ ਹਮੇਸ਼ਾਂ ਗੁਰੂ-ਪ੍ਰਾਇਣ ਰਹੀ ਹੈ ਅਤੇ ਜਦੋਂ ਵੀ ਸਿੱਖੀ ਪ੍ਰਤੀ ਦ੍ਰਿੜ੍ਹਤਾ ਅਤੇ ਨਿਸ਼ਠਾ ਵਿਖਾਉਣ ਦਾ ਉਨ੍ਹਾਂ ਨੂੰ ਮੌਕਾ ਮਿਲਿਆ, ਉਨ੍ਹਾਂ ਨੇ ਹਮੇਸ਼ਾਂ ਵੱਧ-ਚੜ੍ਹ ਕੇ ਹਿੱਸਾ ਪਾਇਆ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਦੇ ਹੱਥ ਬਾਦਸ਼ਾਹ ਔਰੰਗਜ਼ੇਬ ਨੂੰ ਦੀਨੇ ਕਾਂਗੜ ਤੋਂ ਜ਼ਫਰਨਾਮਾ ਭੇਜਿਆ ਸੀ। ਬਾਦਸ਼ਾਹ ਉਸ ਸਮੇਂ ਦੱਖਣ ਵਿਚ ਔਰੰਗਾਬਾਦ ਦੇ ਸਥਾਨ 'ਤੇ ਮੌਜੂਦ ਸੀ। ਔਰੰਗਾਬਾਦ ਨੂੰ ਜਾਂਦੇ ਹੋਏ ਦੋਵੇਂ ਸਿੰਘਾਂ ਨੇ ਬੁਰਹਾਨਪੁਰ ਦੀ ਸੰਗਤ ਕੋਲ ਪੜਾਅ ਕੀਤਾ ਸੀ।[੩]

ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਦਸ਼ਾਹ ਨਾਲ ਦੱਖਣ ਨੂੰ ਗਏ ਸਨ ਤਾਂ ਰਾਹ ਵਿਚ ਪੜਾਅ ਬੁਰਹਾਨਪੁਰ ਹੀ ਕੀਤਾ ਸੀ। ਗੁਰੂ ਜੀ ਦੇ ਦਰਸ਼ਨਾਂ ਨੂੰ ਇਥੇ ਸੰਗਤ ਭਾਰੀ ਗਿਣਤੀ ਵਿਚ ਜੁੜਦੀ ਸੀ ਜਿਸ ਕਰਕੇ ਇਥੇ ਬਣੇ ਪ੍ਰਮੁੱਖ ਗੁਰਦੁਆਰੇ ਦਾ ਨਾਂ 'ਬੜੀ ਸੰਗਤ' ਕਰਕੇ ਪ੍ਰਸਿੱਧ ਹੋਇਆ। ਗੁਰੂ ਸਾਹਿਬ ਨੇ ਇਸ ਸਥਾਨ 'ਤੇ ਹੀ ਇਕ ਜੋਗੀ ਜੀਵਨ ਦਾਸ ਨੂੰ ਦਰਸ਼ਨ ਦੇ ਕੇ ਜੀਵਨ ਮੁਕਤੀ ਦਾ ਮਾਰਗ ਦਰਸਾਇਆ ਸੀ। ਬੁਰਹਾਨਪੁਰ ਵਿਖੇ ਇਸ ਸਥਾਨ 'ਤੇ ਗੁਰੂ ਜੀ ਲਗਪਗ ੨੦ ਦਿਨ ਰਹੇ ਦੱਸੇ ਜਾਂਦੇ ਹਨ। ਇਹੀ ਪ੍ਰਮੁੱਖ ਗੁਰਦੁਆਰਾ ਹੈ, ਜਿਹੜਾ ਲਗਪਗ ੩੮ ਏਕੜ ਜ਼ਮੀਨ 'ਤੇ

ਬਣਿਆ ਹੋਇਆ ਹੈ ਅਤੇ ਇਥੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖੀ ਹੋਈ ਇਕ ਪੁਰਤਾਨ ਬੀੜ ਪਈ ਹੋਈ ਹੈ ਜਿਸ 'ਤੇ ਗੁਰੂ ਜੀ ਵੱਲੋਂ ਹਸਤਾਖਰ ਕੀਤੇ ਹੋਏ ਹਨ। ਕਿਸੇ ਵਿਸ਼ੇਸ਼ ਮੌਕੇ 'ਤੇ ਹੀ ਸੰਗਤ ਨੂੰ ਇਸ ਬੀੜ ਦੇ ਦਰਸ਼ਨ ਕਰਾਏ ਜਾਂਦੇ ਹਨ। ਜਦੋਂ ਉਸ ਬੀੜ ਦੇ ਦਰਸ਼ਨ ਕੀਤੇ ਤਾਂ ਦੇਖਿਆ ਕਿ ਉਸ ਦੇ ਪੰਨਿਆਂ 'ਤੇ ਉੱਕਰੇ ਅੱਖਰ ਅਤੇ ਸੁਨਹਿਰੀ ਬਾਰਡਰ ਹਾਲੇ ਵੀ ਚਮਕਦਾਰ ਹਨ ਪਰ ਪੰਨਿਆਂ ਦੀ ਹਾਲਤ ਕਮਜ਼ੋਰ ਪੈਂਦੀ ਜਾ ਰਹੀ ਹੈ। ਪੁਰਾਤਨ ਬੀੜ ਦੀ ਜਿੰਨੀ ਛੇਤੀ ਸੰਭਾਲ ਹੋ ਸਕੇ ਉਨ੍ਹਾਂ ਹੀ ਵਧੀਆ ਹੈ, ਜੇ ਸੰਭਵ ਹੋ ਸਕੇ ਤਾਂ ਉਸ ਨੂੰ ਡਿਜੀਟਲ ਕਰਵਾ ਕੇ ਸਦੀਵੀ ਤੌਰ 'ਤੇ ਸੁਰੱਖਿਅਤ ਰੱਖਿਆ ਜਾ ਸਕਦਾ ਹੈ। ਇਥੇ ਕੁਝ ਪ੍ਰਾਚੀਨ ਸ਼ਸਤਰ ਸੰਭਾਲ ਕੇ ਰੱਖੇ ਹੋਏ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਪਾਲਿਤ ਅਜੀਤ ਸਿੰਘ ਦੀ ਪਤਨੀ ਅਤੇ ਉਸ ਦੇ ਪੁੱਤਰ ਹਠੀ ਸਿੰਘ ਦਾ ਇਸ ਨਗਰ ਵਿਚ ਨਿਵਾਸ ਕਰਨ ਦਾ ਜ਼ਿਕਰ ਮਿਲਦਾ ਹੈ। ਉਨ੍ਹਾਂ ਦੀਆਂ ਯਾਦਗਾਰਾਂ ਵੀ ਗੁਰਦੁਆਰਾ ਸਾਹਿਬ ਦੇ ਪਿਛਲੇ ਪਾਸੇ ਬਣੀਆਂ ਹੋਈਆਂ ਹਨ। ਗੁਰਦੁਆਰੇ ਦੀ ਪ੍ਰਬੰਧਕ ਕਮੇਟੀ ਵੱਲੋਂ 'ਗੁਰੂ ਗੋਬਿੰਦ ਸਿੰਘ ਪਬਲਿਕ ਸਕੂਲ' ਅਤੇ 'ਗੁਰੂ ਗੋਬਿੰਦ ਸਿੰਘ ਅਸ਼ੀਰਵਾਦ ਹਸਪਤਾਲ' ਚਲਾਏ ਜਾ ਰਹੇ ਹਨ।

ਗੁਰਦੁਆਰਾ ਬੜੀ ਸੰਗਤ ਤੋਂ ਦੋ ਕੁ ਕਿਲੋਮੀਟਰ ਦੀ ਦੂਰੀ 'ਤੇ ਗੁਰਦੁਆਰਾ ਰਾਜਘਾਟ ਮੌਜੂਦ ਹੈ। ਇਹ ਗੁਰਦੁਆਰਾ ਉਥੇ ਦੀ ਮਸ਼ਹੂਰ ਤਾਪਤੀ ਨਦੀ ਦੇ ਕੰਢੇ 'ਤੇ ਬਣਿਆ ਹੋਇਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਬਣਿਆ ਹੋਇਆ ਇਹ ਇਕ ਇਤਿਹਾਸਿਕ ਗੁਰਦੁਆਰਾ ਹੈ। ਉਥੇ ਸੇਵਾ ਕਰ ਰਹੇ ਵਣਜਾਰੇ ਸਿੱਖ, ਗ੍ਰੰਥੀ ਮੁਕੰਦ ਸਿੰਘ, ਨੇ ਦੱਸਿਆ ਕਿ ਤਾਪਤੀ ਇਕ ਇਤਿਹਾਸਿਕ ਨਦੀ ਹੈ ਜਿਸ ਨੂੰ ਸੂਰਜ ਦੀ ਪੁੱਤਰੀ ਮੰਨਿਆ ਜਾਂਦਾ ਹੈ। ਭਾਵੇਂ ਕਿ ਆਮ ਦਿਨਾਂ ਵਿਚ ਇਸ ਨਦੀ ਵਿਚ ਪਾਣੀ ਘੱਟ ਹੁੰਦਾ ਹੈ ਪਰ ਬਰਸਾਤ ਦੇ ਦਿਨਾਂ ਵਿਚ ਇਹ ਨਦੀ ਆਪਣੇ ਪੂਰੇ ਜੋਬਨ 'ਤੇ ਹੁੰਦੀ ਹੈ। ਇਸ ਨਦੀ ਨੇ ਕਦੇ ਵੀ ਗੁਰਦੁਆਰੇ ਨੂੰ ਨੁਕਸਾਨ ਨਹੀਂ ਪਹੁੰਚਾਇਆ ਅਤੇ ਜ਼ਿਆਦਾ ਪਾਣੀ ਆ ਜਾਣ 'ਤੇ ਵੀ ਇਹ ਹੋਰਨਾਂ ਪਿੰਡਾਂ ਵੱਲ ਚਲਾ ਜਾਂਦਾ ਹੈ ਪਰ ਗੁਰਦੁਆਰੇ ਵੱਲ ਨਹੀਂ ਆਉਂਦਾ। ਪੁਰਤਾਨ ਸਮੇਂ ਵਿਚ ਪਾਣੀ ਦਾ ਇਹ ਇਕੋ ਸੋਮਾ ਸੀ ਜਿਥੋਂ ਲੋਕ ਆਪਣੀ ਲੋੜ ਅਨੁਸਾਰ ਪਾਣੀ ਦੀ ਪੂਰਤੀ ਕਰਦੇ ਸਨ। ਇਥੇ ਆਉਣ ਵਾਲੀ ਸੰਗਤ ਇਸੇ ਨਦੀ 'ਤੇ ਹੀ ਇਸ਼ਨਾਨ ਕਰਨ ਜਾਂਦੀ ਸੀ ਅਤੇ ਇਸੇ ਨਦੀ ਤੋਂ ਕਾਂਵੜ ਰਾਹੀਂ ਪਾਣੀ ਲਿਆ ਕੇ ਲੰਗਰ ਤਿਆਰ ਕੀਤਾ ਜਾਂਦਾ ਸੀ। ਇਲਾਕੇ ਵਿਚ ਹੁਣ ਸਰਕਾਰ ਨੇ ਪੀਣ ਵਾਲਾ ਪਾਣੀ ਮੁਹੱਈਆ ਕਰਵਾਇਆ ਹੈ ਅਤੇ ਸ਼ਹਿਰ ਨੂੰ ਟੈਂਕੀ ਦੇ ਪਾਣੀ ਤੋਂ ਸਪਲਾਈ ਕੀਤੀ ਜਾਂਦੀ ਹੈ। ਗੁਰਦੁਆਰੇ ਵਿਚ ਵੀ ਉਸੇ ਟੈਂਕੀ ਦੇ ਪਾਣੀ ਦੀ ਹੀ ਵਰਤੋਂ ਕੀਤੀ ਜਾਂਦੀ ਹੈ। ਨਦੀ ਦੇ ਪਾਰ ਜਾਣ ਲਈ ਕਿਸ਼ਤੀਆਂ ਚਲਦੀਆਂ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀਆਂ ਉਦਾਸੀਆਂ ਦੌਰਾਨ ਇਸ ਸਥਾਨ 'ਤੇ ਆਏ ਸਨ ਅਤੇ ਉਨ੍ਹਾਂ ਇਸ ਸਥਾਨ 'ਤੇ ਡੇਰਾ ਕੀਤਾ ਸੀ। ਸਰਕਾਰੀ ਰਿਕਾਰਡ ਅਨੁਸਾਰ ਇਹ ਜਗ੍ਹਾ ਨਜ਼ੂਲ ਮੰਨੀ ਜਾਂਦੀ ਹੈ। ਨਜ਼ੂਲ ਤੋਂ ਭਾਵ ਉਹ ਜ਼ਮੀਨ ਜਿਹੜੀ ਸਿਧੇ ਤੌਰ 'ਤੇ ਸਰਕਾਰ ਦੇ ਅਧੀਨ ਹੋਵੇ। ਇਸ ਸਥਾਨ 'ਤੇ ਜਦੋਂ ਗੁਰਦੁਆਰਾ ਬਣਿਆ ਸੀ ਤਾਂ ਉਸ ਸਮੇਂ ਸਰਕਾਰ ਨੇ ਇਹ ਜ਼ਮੀਨ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਪਟੇ 'ਤੇ ਦੇ ਦਿੱਤੀ ਸੀ। ਉਸ ਸਮੇਂ ਤੋਂ ਲੈ ਕੇ ਅੱਜ ਤਕ ਇਹ ਜ਼ਮੀਨ ਲਗਾਤਾਰ ਪਟੇ 'ਤੇ ਹੀ ਚਲਦੀ ਆ ਰਹੀ ਹੈ, ਕਦੇ ਕੋਈ ਦਿੱਕਤ ਨਹੀਂ ਆਈ। ਮਿਆਦ ਖਤਮ ਹੋਣ 'ਤੇ ਪਟਾ ਰਿਨੀਊ ਕਰਾਉਣਾ ਪੈਂਦਾ ਹੈ। ੧੯੯੪ ਤੋਂ ਇਸ ਜ਼ਮੀਨ ਦਾ ਪਟਾ ਤੀਹ ਸਾਲ ਲਈ ਵਧਾਇਆ ਗਿਆ ਸੀ ਅਤੇ ੨੦੨੪ ਵਿਚ ਇਸ ਨੂੰ ਦੁਬਾਰਾ ਰਿਨੀਊ ਕਰਾਉਣਾ ਪਵੇਗਾ। ਇਸ ਜ਼ਮੀਨ ਦਾ ਘੇਰਾ ੧੦੧੪੭ ਵਰਗ ਫੁੱਟ ਹੈ। ੧੯੫੭ ਵਿਚ ਇਸ ਗੁਰਦੁਆਰੇ ਦੀ ਇਕ ਇਮਾਰਤ ਬਣੀ ਸੀ, ਜਿਸ ਦਾ ਉਦਘਾਟਨ ਨਿਮਾੜ ਜ਼ਿਲ੍ਹੇ ਦੇ ਮੁੱਖ ਜੱਜ ਸ੍ਰੀ ਸ਼ਿਵਨਾਥ ਮਿਸ਼ਰ ਨੇ ਕੀਤਾ ਸੀ। ਅਜੋਕੇ ਸਮੇਂ ਵਿਚ ਇਸ ਇਮਾਰਤ ਵਿਚ ਕੁਝ ਵਾਧਾ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਅਸਥਾਨ ਵਾਲੇ ਹਾਲ ਨੂੰ ਖੁੱਲ੍ਹਾ ਕੀਤਾ ਗਿਆ ਹੈ ਅਤੇ ਸੰਗਤ ਦੀ ਸਹੂਲਤ ਲਈ ਗੁਰਦੁਆਰੇ ਦੇ ਬਾਹਰਵਾਰ ਬਰਾਂਡਾ ਬਣਾਇਆ ਗਿਆ ਹੈ।

ਗੁਰਦੁਆਰੇ ਦਾ ਪ੍ਰਬੰਧ ਗੁਰਦੁਆਰਾ ਬੜੀ ਸੰਗਤ ਦੀ ਕਮੇਟੀ ਵੱਲੋਂ ਕੀਤਾ ਜਾਂਦਾ ਹੈ। ਇਥੇ ਹਰ ਐਤਵਾਰ ਨੂੰ ਦੀਵਾਨ ਸਜਦਾ ਹੈ ਜਿਸ ਵਿਚ ਹਿੰਦੂ, ਮੁਸਲਮਾਨ, ਸਿੰਧੀ ਤੇ ਵਣਜਾਰੇ ਆਦਿ ਹਰ ਵਰਗ ਨਾਲ ਸੰਬੰਧਿਤ ਸੰਗਤ ਹਾਜ਼ਰੀ ਭਰਦੀ ਹੈ, ਸੰਗਤ ਲਈ ਲੰਗਰ ਤਿਆਰ ਕੀਤਾ ਜਾਂਦਾ ਹੈ। ਆਲੇ-ਦੁਆਲੇ ਦੇ ਪਿੰਡਾਂ ਵਿਚ ਵਣਜਾਰਿਆਂ ਦੀ ਵੱਡੀ ਗਿਣਤੀ ਵਸਦੀ ਹੈ ਅਤੇ ਉਨ੍ਹਾਂ ਵਿੱਚੋਂ ਜਿਹੜੇ ਸਿੰਘ ਸਜ ਗਏ ਹਨ ਉਹ ਪੱਕੇ ਨਿਤਨੇਮੀ ਹਨ ਅਤੇ ਰੋਜ਼ਾਨਾ ਗੁਰਦੁਆਰੇ ਹਾਜ਼ਰੀ ਵੀ ਭਰਦੇ ਹਨ ਅਤੇ ਸੇਵਾ ਵੀ ਕਰਦੇ ਹਨ। ਵਣਜਾਰਿਆਂ ਦੀ ਬਹੁਗਿਣਤੀ ਖੇਤੀ ਦਾ ਕੰਮ ਹੀ ਕਰਦੀ ਹੈ। ਇਲਾਕੇ ਦੀ ਸਿੱਖ ਸੰਗਤ ਤੋਂ ਇਲਾਵਾ ਸਿੰਧੀ ਅਤੇ ਵਣਜਾਰੇ ਗੁਰਦੁਆਰੇ ਦੀ ਸੇਵਾ ਵਿਚ ਯੋਗਦਾਨ ਪਾਉਂਦੇ ਹਨ।

**ਹਵਾਲੇ** :

*੧. ਭਾਈ ਸੰਤੋਖ ਸਿੰਘ, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੫, ਅੰਸੂ ੪੩.੩੦-੩੪.*
*੨. ਉਹੀ, ਰਿਤੁ ੧, ਅੰਸੂ ੧੭.੧੬.*
*੩. ਉਹੀ, ਰਿਤੁ ੬, ਅੰਸੂ ੫੮.੧੬.*

■

*੬ ਸਤੰਬਰ ਨੂੰ ਬਰਸੀ 'ਤੇ ਯਾਦ ਕਰਦਿਆਂ*

# ਕੌਮੀਅਤ ਦਾ ਜਜ਼ਬਾ ਤੇ ਗਿ. ਦਿੱਤ ਸਿੰਘ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

ਕਿਸੇ ਸਮਾਜ ਵਿਚ ਸਵੈ-ਵਿਸ਼ਵਾਸ ਤੇ ਕੌਮੀਅਤ ਦੇ ਜਜ਼ਬੇ ਦਾ ਕਮਜ਼ੋਰ ਹੋ ਜਾਣਾ ਸਭ ਤੋਂ ਖ਼ਤਰਨਾਕ ਹੁੰਦਾ ਹੈ। ਜਿਉਂਦੇ ਮਨੁੱਖ ਵਿਚ ਜੇਕਰ ਜੀਣ ਦਾ ਉਤਸ਼ਾਹ-ਉਮਾਹ ਤੇ ਚਾਅ ਹੀ ਨਾ ਹੋਵੇ ਤਾਂ ਉਹ ਚੱਲਦਾ-ਫਿਰਦਾ ਮੁਰਦਾ ਕਿਹਾ ਜਾ ਸਕਦਾ ਹੈ। ਇਹੋ ਹਾਲ ਕਿਸੇ ਕੌਮ ਦਾ ਹੁੰਦਾ ਹੈ ਜਦ ਉਸ ਦੇ ਵਾਰਸਾਂ ਦੇ ਮਨਾਂ 'ਚ ਸਵੈ-ਮਾਣ ਤੇ ਸਵੈ-ਭਰੋਸਾ ਹੀ ਨਾ ਹੋਵੇ ਤਾਂ ਉਹ ਅਗਲੇਰੀਆਂ ਪੀੜ੍ਹੀਆਂ ਲਈ ਕੀ ਪਰੋਸ ਕੇ ਜਾਣਗੇ?

ਅਜੋਕੇ ਸਮੇਂ 'ਚ ਸਾਡੀ ਵੱਡੀ ਕੌਮੀ ਕਮਜ਼ੋਰੀ ਨਜ਼ਰ ਆ ਰਹੀ ਹੈ ਕਿ ਵੱਖ-ਵੱਖ ਸੈਮੀਨਾਰਾਂ, ਮੀਟਿੰਗਾਂ, ਸਮਾਗਮਾਂ ਤੇ ਆਮ ਇਕੱਠਾਂ ਜਾਂ ਬੈਠਕਾਂ 'ਚ ਸਾਡਾ ਬਹੁਤਾ ਵਰਗ ਆਪਣੇ ਸਿੱਖੀ ਸਿਧਾਂਤਾਂ ਪ੍ਰਤੀ ਅਵੇਸਲੇਪਣ ਤੇ ਮਸ਼ਕਰੀਪੁਣੇ ਦਾ ਸ਼ਿਕਾਰ ਹੋ ਰਿਹਾ ਹੈ। ਬੁਰਾ ਇਸ ਕਰਕੇ ਹੈ ਕਿ ਅਸੀਂ ਆਪਣੇ ਸਰੂਪ, ਸਿਧਾਂਤ, ਮਰਯਾਦਾ, ਇਤਿਹਾਸ ਜਾਂ ਪਰੰਪਰਾਵਾਂ ਉਪਰ ਫ਼ਖਰ ਨਾਲ ਗੱਲ ਨਹੀਂ ਕਰਦੇ ਸਗੋਂ ਦੋ-ਚਾਰ ਵਿਰੋਧੀ ਜਾਂ ਅਸ਼ਰਧਕ ਮਿਲ ਜਾਣ ਤਾਂ ਉਨ੍ਹਾਂ ਦੀ ਸੁਰ 'ਚ ਸੁਰ ਮਿਲਾਉਣੀ ਸ਼ੁਰੂ ਕਰ ਦਿੰਦੇ ਹਾਂ। ਕੋਈ ਉਸਾਰੂ ਆਲੋਚਨਾ ਹੋਵੇ ਤਾਂ ਚੰਗੇ ਸਿੱਟੇ ਦੀ ਆਸ ਵੀ ਹੋ ਸਕਦੀ ਹੈ ਪਰ ਨਕਾਰੂ ਤੇ ਨੀਵੇਂ ਪੱਧਰ ਦੀ ਸ਼ਬਦਾਵਲੀ ਇਹ ਪ੍ਰਭਾਵ ਜ਼ਰੂਰ ਪ੍ਰਗਟ ਕਰਦੀ ਹੈ ਕਿ ਸਾਡਾ ਕੌਮੀਅਤ ਦਾ ਜਜ਼ਬਾ ਬਲਵਾਨ ਨਹੀਂ ਹੈ। ਕੇਵਲ ਸ਼੍ਰੋਮਣੀ ਕਮੇਟੀ, ਤਖਤ ਸਾਹਿਬਾਨ, ਸੰਪਰਦਾਵਾਂ, ਟਕਸਾਲਾਂ, ਕਾਰਜਸ਼ੀਲ ਜਥੇਬੰਦੀਆਂ ਜਾਂ ਕੁਝ ਕੁ ਸ਼ਖ਼ਸੀਅਤਾਂ ਉਪਰ ਬੇਲੋੜੀ ਆਲੋਚਨਾ ਕਰਕੇ ਆਪਣੇ-ਆਪ ਨੂੰ ਵਿਦਵਤਾ ਦਾ ਮੁਜੱਸਮਾ ਸਾਬਤ ਕਰਨ ਦੀ ਕੋਸ਼ਿਸ਼ ਵਿਚ ਲੱਗੇ ਰਹਿਣਾ, ਘਾਤਕ ਕਿਸਮ ਦੀ ਸੋਚ ਹੈ। ਕਈ ਵਾਰ ਅਸੀਂ ਜਾਤੀ ਰੰਜਸ਼ਾਂ ਵਿਚ ਜਮਾਤੀਘਾਣ ਕਰਨੋਂ ਵੀ ਨਹੀਂ ਝਿਜਕਦੇ। ਬਾਣੀ-ਬਾਣਾ, ਪੰਜ ਕਕਾਰ, ਅੰਮ੍ਰਿਤ ਦੀ ਮਰਯਾਦਾ, ਅੰਮ੍ਰਿਤ ਵੇਲਾ, ਨਿੱਤਨੇਮ, ਨਾਮ ਸਿਮਰਨ, ਤਖ਼ਤ ਤੇ ਗੁਰਦੁਆਰਾ ਸਾਹਿਬ ਜੋ ਸਾਡੀ ਕੌਮੀ ਬੁਨਿਆਦ ਦੇ ਥੰਮ੍ਹ ਹਨ, ਉਹ ਅਸ਼ਰਧਕ ਤੇ ਅਗਿਆਨੀਆਂ ਨੇ ਚੁੰਝ-ਚਰਚਾ ਦੀ ਭੇਟਾ ਚਾੜ੍ਹੇ ਹੋਏ ਹਨ। ਇਹ ਜੀਵਨ ਦਾ ਸੱਚ ਹੈ ਕਿ ਕੁਝ ਲੋਕਾਂ ਦੇ ਮਰਨ ਨਾਲ ਕੌਮਾਂ ਨਹੀਂ ਮਰਦੀਆਂ ਸਗੋਂ ਕੌਮੀਅਤ ਦੇ ਜਜ਼ਬੇ ਦੇ ਮਰ ਜਾਣ ਨਾਲ ਮਰਦੀਆਂ ਹਨ। ਸਾਡਾ ਇਤਿਹਾਸ, ਅਰਦਾਸ ਤੇ ਧਾਰਮਿਕ ਸਾਹਿਤ ਕੌਮੀ ਜਜ਼ਬਾ ਭਰਨ ਵਾਲਾ ਵੱਡਾ ਖਜ਼ਾਨਾ ਹੈ, ਜਿਸ ਉਪਰ ਹਰ ਕੌਮੀ ਵਾਰਸ ਨੂੰ ਮਾਣ ਹੋਣਾ ਚਾਹੀਦਾ ਹੈ।

---

*# ਖਾਲਸਾ ਕਾਲਜ, ਅੰਮ੍ਰਿਤਸਰ। ਮੋ : ੯੮੧੫੯-੮੫੫੫੯*

ਹੁਣ ਜੇਕਰ ਗਿ. ਦਿੱਤ ਸਿੰਘ ਜੀ ਦੇ ਪ੍ਰਚਾਰ ਢੰਗ 'ਚੋਂ ਉਨ੍ਹਾਂ ਦੀ ਕੌਮੀਅਤ ਦੇ ਜਜ਼ਬੇ ਦਾ ਅਧਿਐਨ ਕਰੀਏ ਤਾਂ ਉਨ੍ਹਾਂ ਦੀ ੧੧੦ਵੀਂ ਸਾਲਾਨਾ ਯਾਦ ਮਨਾਉਂਦਿਆਂ ਸਾਨੂੰ ਚੰਗਾ ਤੇ ਸੰਤੁਸ਼ਟੀਜਨਕ ਅਹਿਸਾਸ ਜ਼ਰੂਰ ਹੋਵੇਗਾ। ਗਿਆਨੀ ਜੀ ਦੀ ਜੀਵਨ ਲੀਲ੍ਹਾ ੨੧ ਅਪ੍ਰੈਲ ੧੮੫੦ ਈ. ਤੋਂ ਸ਼ੁਰੂ ਹੋ ਕੇ ੬ ਸਤੰਬਰ ੧੯੦੧ ਈ. ਨੂੰ ਪੰਜ ਦਹਾਕਿਆਂ ਦੇ ਸੰਖੇਪ ਕਾਲ 'ਚ ਸੰਪੂਰਨ ਹੋ ਗਈ, ਪਰ ਉਨ੍ਹਾਂ ਦਾ ਕਾਰਜ ਖੇਤਰ ਬਹੁਤ ਮਹਾਨ ਹੈ। ਹਥਲੇ ਲੇਖ ਦਾ ਮਕਸਦ ਵੀ ਇਹੋ ਹੈ ਕਿ ਗਿਆਨੀ ਦਿੱਤ ਸਿੰਘ ਉਸ ਸਮੇਂ ਸਿੱਖ ਕੌਮ ਦੇ ਮਨਾਂ ਵਿਚ ਕੌਮੀਅਤ ਦਾ ਜਜ਼ਬਾ ਪ੍ਰਚੰਡ ਕਰਨ ਲਈ ਕੀ-ਕੀ ਵਿਚਾਰ ਦ੍ਰਿੜ੍ਹ ਕਰਵਾਉਂਦੇ ਰਹੇ। ਸ਼ਾਇਦ ਉਨ੍ਹਾਂ ਦੇ ਵਿਚਾਰ ਸਾਡੇ ਕੁਝ ਭਟਕੇ ਹੋਏ ਵਰਗ ਨੂੰ ਸ੍ਵੈ-ਚਿੰਤਨ ਵੱਲ ਪ੍ਰੇਰ ਸਕਣ।

ਕਿਸੇ ਕੌਮ ਨੂੰ ਸਥਿਰ ਤੇ ਸਦਾ ਲਈ ਸਥਾਪਤ ਰੱਖਣ ਵਾਲੇ ਤਿੰਨ ਵੱਡੇ ਅਧਾਰ ਹਨ, ਜਿਨ੍ਹਾਂ ਦਾ ਜ਼ਿਕਰ ਗਿਆਨੀ ਜੀ ਆਪਣੀ ਸੰਪਾਦਕੀ ਵਿਚ ਕਰਦੇ ਹਨ ਕਿ "ਇਸ ਜੀਵਨ ਦੇ ਵਾਸਤੇ ਕੇਵਲ ਤਿੰਨ ਪਦਾਰਥ ਹਨ, ਜਿਨ੍ਹਾਂ ਵਿੱਚੋਂ ਪਹਿਲਾ ਸਰੀਰਕ ਬਲ, ਦੂਜਾ ਧਨ ਅਤੇ ਤੀਜੀ ਵਿੱਦਯਾ ਹੈ, ਸੋ ਜਿਸ ਕੌਮ ਪਾਸ ਇਹ ਤਿੰਨੇ ਹਨ ਸੋਈ ਕੌਮ ਇਸ ਦੁਨੀਆਂ 'ਪਰ ਕੌਮ ਹੋ ਕੇ ਇੱਜ਼ਤ ਨਾਲ ਰਹਿ ਸਕਦੀ ਹੈ।" (ਖਾਲਸਾ ਅਖ਼ਬਾਰ ਲਾਹੌਰ, ੨੩ ਅਕਤੂਬਰ, ੧੮੯੬)

ਇਸੇ ਤਰ੍ਹਾਂ ਕੌਮੀ ਵਾਰਸਾਂ ਦੀ ਸਿਧਾਂਤਕ ਸਪਸ਼ਟਤਾ ਹੋਣੀ ਕਿੰਨੀ ਜ਼ਰੂਰੀ ਹੈ। ਇਸ ਦੀ ਤਸਵੀਰ ਉਨ੍ਹਾਂ ਕਾਵਿ ਰੂਪ ਵਿਚ ਪੇਸ਼ ਕੀਤੀ ਹੈ:-

*ਦਸਮ ਗੁਰੂ ਕੇ ਪੰਥ ਖਾਲਸਾ ਇਤ ਉਤਮੋਂ ਭਟਕਾਵੇ।*
*ਮੜ੍ਹੀ ਗੋਰ ਕੋ ਪੂਜੇ ਕੋਊ ਸਰਵਰ ਪੀਰ ਮਨਾਵੇ।*
*ਗੁੱਗਾ ਭੈਰੋਂ ਦੇਵਲ ਦੇਵੀ ਜਾਇ ਸੀਤਲਾ ਪੂਜੇ।*
*ਛੋਡ ਅਕਾਲ ਜਗਤ ਕਾ ਸ੍ਵਾਮੀ ਜਾਇ ਲਗੇ ਸਭ ਦੂਜੇ।*

*(ਨਕਲੀ ਸਿੱਖ ਪ੍ਰਬੋਧ)*

ਜਦੋਂ ਇਕ ਅਕਾਲ ਦੀ ਪੂਜਾ ਜਾਂ ਬੰਦਗੀ ਤੋਂ ਬੇਮੁੱਖ ਹੋ ਕੇ ਸਿੱਖ ਸਮਾਜ ਹੋਰ ਥਾਈਂ ਭਟਕੇਗਾ ਤਾਂ ਸਪਸ਼ਟ ਹੈ ਕਿ ਜੋ ਮਨੁੱਖ ਕੌਮ ਦੀ ਬੁਨਿਆਦੀ ਵਿਚਾਰਧਾਰਾ ਅਤੇ ਗੁਰੂ ਉਪਦੇਸ਼ ਤੋਂ ਹੀ ਬੇਮੁਖ ਹੋ ਗਿਆ ਤਾਂ ਉਹਦੇ ਵਿਚ ਕੌਮੀਅਤ ਦਾ ਜਜ਼ਬਾ ਤੇ ਸ੍ਵੈਮਾਣ ਕਿਵੇਂ ਬਰਕਰਾਰ ਰਹੇਗਾ ? ਅੱਗੇ ਗਿਆਨੀ ਜੀ ਸਿਧਾਂਤਕ ਦ੍ਰਿਸ਼ਟੀ ਤੋਂ ਕੌਮ ਦੀ ਤਿਲਕਣਬਾਜ਼ੀ ਉਪਰ ਨਿਹੋਰਾ ਮਾਰਦੇ ਹਨ:-

*"ਜੇ ਖਾਲਸਾ ਵੱਲ ਧਯਾਨ ਕਰੀਦਾ ਹੈ ਤਦ ਇਹ ਭੀ ਚੰਗੀ ਹਾਲਤ ਵਿਚ ਪਾਇਆ ਨਹੀਂ ਜਾਂਦਾ ਜਿਸਤੇ ਇਹ ਭੀ ਕੋਈ ਰਾਮਰਾਈਆ, ਕੋਈ ਬਾਬਾ ਗੁਰਦਿੱਤੇ ਦਾ ਸੇਵਕ, ਕੋਈ ਵਡਭਾਗ ਸਿੰਘੀਆ ਅਤੇ ਕੋਈ ਧੀਰ ਮੱਲੀਆ ਸਦਾ ਰਿਹਾ ਹੈ, ਜਿਸਤੇ ਉਨ੍ਹਾਂ ਨੂੰ ਬਾਰ੍ਹਵੀਂ, ਤੇਰ੍ਹਵੀਂ ਪਾਤਸ਼ਾਹੀ ਸਮਝ ਕੇ ਅਰਦਾਸਿਆਂ ਵਿਚ ਨਾਉਂ*

*ਲੈਣਾ ਵੱਡਾ ਪੁੰਨ ਜਾਣਦਾ ਹੈ ਅਰ ਅੰਮ੍ਰਿਤ ਤੇ ਨੱਸਯਾ ਜਾਂਦਾ ਹੈ।"*

*(ਖਾਲਸਾ ਅਖ਼ਬਾਰ ਲਾਹੌਰ, ੨੩ ਜੂਨ, ੧੮੯੯)*

ਕਿਸੇ ਕੌਮ ਦਾ ਸੰਪੂਰਨ ਵਿਕਾਸ ਤਦ ਹੀ ਹੋ ਸਕਦਾ ਹੈ ਜੇਕਰ ਉਸ ਕੌਮ ਦੀਆਂ ਇਸਤਰੀਆਂ ਵੀ ਵਿੱਦਿਆਯੱਤਾ ਹੋਣ। ਇਸ ਤਰ੍ਹਾਂ ਉਨ੍ਹਾਂ ਦਾ ਗਿਆਨ ਵਿਸ਼ਾਲ ਹੋਵੇਗਾ ਤੇ ਖਾਨਦਾਨ ਚੰਗੀ ਤਰੱਕੀ ਕਰਨਗੇ। ਜੋ ਲੋਕ ਇਸਤਰੀ ਨੂੰ ਅਰਧ ਸਰੀਰੀ ਪ੍ਰਚਾਰਦੇ ਸਨ, ਉਨ੍ਹਾਂ ਪ੍ਰਤੀ ਗਿਆਨੀ ਜੀ ਨੇ ਬਹੁਤ ਸੁੰਦਰ ਉਦਾਹਰਣ ਦਿੱਤੀ ਹੈ :-

*"ਅਰਧ ਸਰੀਰੀ ਦਾ ਤਾਤਪਰਜ ਇਹ ਹੈ ਕਿ ਇਸਤ੍ਰੀ ਆਦਮੀ ਦਾ ਅੱਧਾ ਸਰੀਰ ਹੁੰਦੀ ਹੈ, ਫੇਰ ਜਦ ਅੱਧਾ ਸਿਰ ਦੁਖਦਾ ਹੈ ਤਾਂ ਆਦਮੀ ਕੇਹਾ ਕੁ ਦੁਖੀ ਹੁੰਦਾ ਹੈ, ਤਦ ਵਿਦਵਾਨ ਆਦਮੀ ਦੀ ਆਵਿਦਕ ਇਸਤ੍ਰੀ ਹੋਣੇ ਕਰਕੇ ਉਸਨੂੰ ਕਦੋਂ ਚੈਨ ਹੋਵੇਗੀ, ਇਸ ਲਈ ਇਸਤ੍ਰੀਆਂ ਨੂੰ ਸਿਖਯਾ ਦੇਣੀ ਉਨ੍ਹਾਂ ਦਾ ਲਾਭ ਨਹੀਂ ਹੈ, ਨਾ ਉਨ੍ਹਾਂ ਦਾ ਕੋਈ ਪਰਉਪਕਾਰ ਹੈ ਸਗੋਂ ਇਹ ਆਪਨੇ ਆਪਦਾ ਠੀਕ ਕਰਨਾ ਹੈ ਅਤੇ ਆਪਣੇ ਹੀ ਸਰੀਰ ਦੇ ਰੋਗ ਦਾ ਉਪਾਉ ਹੈ।"*

*(ਖਾਲਸਾ ਅਖ਼ਬਾਰ ਲਾਹੌਰ, ੬ ਨਵੰਬਰ, ੧੮੮੬)*

ਕਿਸੇ ਕੌਮ ਦੇ ਜੀਵਨ ਸੰਸਕਾਰ ਉਸ ਨੂੰ ਹੋਰਨਾਂ ਕੌਮਾਂ ਤੋਂ ਨਿਆਰਾ ਕਰਦੇ ਹਨ। ਇਸ ਤੀਸਰ ਪੰਥ ਜਾਂ ਨਿਆਰੇ ਪੰਥ ਦੀਆਂ ਆਪਣੀਆਂ ਮਰਯਾਦਾਵਾਂ ਹਨ। ਗੁਰਮਤਿ ਨੇ ਵਰਤਾਂ ਜਾਂ ਸਰਾਧਾਂ ਨੂੰ ਕੋਈ ਮਾਨਤਾ ਨਹੀਂ ਦਿੱਤੀ। ਗਿਆਨੀ ਜੀ ਵਿਅੰਗਾਤਮਿਕ ਢੰਗ ਨਾਲ ਆਪਣੀ ਕੌਮ ਨੂੰ ਸਰਾਧਾਂ ਪ੍ਰਤੀ ਸਮਝਾਉਂਦੇ ਹਨ:-

*"ਵਡੇ ਅਚੰਭੇ ਦੀ ਬਾਤ ਹੈ ਜੋ ਸਾਡੇ ਖਾਲਸਾ ਭਾਈ ਭੀ ਅੱਜ ਕਲ ਇਸੇ ਮੂਰਖਤਾਈ ਦੇ ਘੁੰਮਨਘੇਰ ਵਿਚ ਗੋਤੇ ਖਾ ਰਹੇ ਹਨ...ਇਸ ਵਾਸਤੇ ਅੱਛਾ ਹੋਵੇ ਜੋ ਪਹਲੇ ਇਹ ਦਰਯੱਤ ਕਰ ਲੈਨ ਕਿ ਸਾਡੇ ਪਿਤ੍ਰ ਕਿਸ ਜੂਨ ਵਿਚ ਹਨ, ਪਿਰ ਜੇ ਤੋਤੇ ਹੋਨ ਤਾਂ ਬਦਾਮ ਅਰ ਚੂਰੀ ਖਲਾ ਦੇਨ, ਜੇ ਬਿੱਲੀ ਹੋਨ ਤਾਂ ਛਿਛੜੇ ਪਾ ਦੇਣ, ਜੇ ਬੈਲ ਹੋਨ ਤਾਂ ਤੂੜੀ ਦਾ ਭੋਜਨ ਦੇਨ ਅਤੇ ਜੋ ਅੱਜ ਕਲ੍ਹ ਨਿਰਾ ਕੜਾਹ ਪੂਰੀ ਅਰ ਦਾਲ ਪ੍ਰਸ਼ਾਦਾ ਹੀ ਦਿੰਦੇ ਹਨ ਸੋ ਪਤਾ ਨਹੀਂ; ਜੇ ਪਿਤ੍ਰ ਘੁੱਗੀ ਹੋਇਆ ਤਾਂ ਕਿਕੁਰ ਖਾਏਗਾ।"* *(ਖਾਲਸਾ ਅਖ਼ਬਾਰ ਲਾਹੌਰ, ੨੯ ਸਤੰਬਰ, ੧੮੯੯)*

ਇਹ ਵੀ ਸੱਚ ਹੈ ਕਿ ਉਸ ਸਮੇਂ ਵੀ ਕੰਨਾਂ ਵਿਚ ਮੰਤਰ ਦੇਣ ਵਾਲੀਆਂ ਜਥੇਬੰਦੀਆਂ ਪੈਦਾ ਹੋ ਗਈਆਂ ਸਨ। ਗਿਆਨੀ ਜੀ ਇਨ੍ਹਾਂ ਨੂੰ ਬਨਾਰਸ ਦੇ ਠੱਗ, ਪੰਥ ਦੋਖੀ ਆਦਿ ਪ੍ਰਚਾਰ ਕੇ ਕੌਮ ਨੂੰ ਸੁਚੇਤ ਕਰਦੇ ਸਨ ਕਿਉਂਕਿ ਸਿੱਖ ਕੌਮ ਦਾ ਮੁੱਖ ਸਿਧਾਂਤ ਇਕ ਅਕਾਲ ਦੀ ਪੂਜਾ ਹੈ ਤੇ ਨਾਮ ਦਾਨ ਦੇਣ ਵਾਲਾ ਵੱਡਾ ਵਰਗ ਸਿੱਖ ਕੌਮ ਨੂੰ ਇਕ ਅਕਾਲ ਜਾਂ ਗੁਰਬਾਣੀ ਤੋਂ ਤੋੜ ਕੇ ਕੇਵਲ ਆਪੋ-ਆਪਣੀ ਸਰੀਰਕ ਜਾਂ ਦੇਹ ਪੂਜਾ ਵੱਲ ਜੋੜਦਾ ਹੈ। ਗਿਆਨੀ ਦਿੱਤ ਸਿੰਘ ਜੀ ਨੇ ਇਹ ਨਕਸ਼ਾ ਕਾਵਿ-ਰੂਪ 'ਚ ਚਿਤਰਿਆ ਹੈ:-

*ਕੰਨ ਵਿਚ ਜੋ ਮੰਤ੍ਰ ਦੈ ਹੈਂ। ਪੁਨ ਆਗੈ ਹੋ ਕੇ ਜੋ ਲੈ ਹੈਂ।*
*ਪਹਿਲਾ ਠੱਗ ਬਨਾਰਸ ਭਾਗ। ਦੂਜਾ ਧੋਖੇ ਵਿਚ ਵਿਚਾਰਾ।*
*ਓਹ ਜਾਣੈ ਮੋ ਬੁੱਧੂ ਕੀਤਾ। ਦੂਜਾ ਸਮਝੇ ਗੁਰ ਧਰ ਲੀਤਾ।*
*ਮੰਤਰ ਦਾਤਾ ਲੋਭ ਗ੍ਰਸਿਆ। ਦੂਜਾ ਮੂਰਖ ਪੰਛੀ ਪਸਿਆ।*
*(ਖਾਲਸਾ ਅਖ਼ਬਾਰ ਲਾਹੌਰ, ੧੧ ਸਤੰਬਰ, ੧੮੯੩)*

ਇਸ ਦਾ ਕਾਰਨ ਗਿਆਨੀ ਜੀ ਅਗਿਆਨਤਾ ਨੂੰ ਮੰਨਦੇ ਹਨ। 'ਗੁਰਮਤਿ ਆਰਤੀ ਪ੍ਰਬੋਧ' ਪੁਸਤਕ ਵਿਚ ਉਨ੍ਹਾਂ ਲਿਖਿਆ, ਇਸ ਅਗਯਾਨ ਨਚਾਇਆ, ਇਹ ਸਾਰਾ ਸੰਸਾਰ' ਤੇ ਗਿਆਨ ਵਿਹੂਣਾ ਸਮਾਜ ਥਾਂ-ਥਾਂ ਭਟਕਦਾ ਹੈ। ਉਨ੍ਹਾਂ ਨੇ ਸਮੁੱਚੇ ਦੇਸ਼ ਦੀ ਭਟਕਣਾ ਦੀ ਤਸਵੀਰ ਇਉਂ ਪੇਸ਼ ਕੀਤੀ ਹੈ:-

*ਦੇਖੋ ਮੂਰਖ ਦੇਸ ਅਸਾਡਾ, ਕਿਕੁਰ ਡੁਬਦਾ ਜਾਂਦਾ।*
*ਸੱਪਾਂ ਕੁਤਿਆਂ ਬਿੱਲਿਆਂ ਕਾਵਾਂ, ਅਪਨੇ ਪੀਰ ਬਨਾਂਦਾ। (ਗੁੱਗਾ ਗਪੌੜਾ)*

ਇਸ ਸਾਰੇ ਅੰਧ ਵਰਤਾਰੇ ਵਿੱਚੋਂ ਸਿੱਖ ਕੌਮ ਕਿਵੇਂ ਬਚ ਸਕਦੀ ਹੈ। ਇਸ ਦਾ ਹੱਲ ਗਿਆਨੀ ਜੀ ਬਹੁਤ ਦਲੀਲ ਪੂਰਵਕ ਢੰਗ ਨਾਲ ਕੱਢਦੇ ਹਨ। ਇਥੇ ਨਿਰਮਲ ਪੰਥ ਦੇ ਸਿਧਾਂਤਾਂ 'ਤੇ ਪਹਿਰਾ ਵੀ ਹੈ ਤੇ ਕੌਮੀਅਤ ਦੇ ਜਜ਼ਬੇ ਵਾਲਾ ਦ੍ਰਿੜ੍ਹ ਵਿਸ਼ਵਾਸ ਵੀ ਹੈ:-

*ਅੰਮ੍ਰਿਤ ਛਕ ਕੇ ਦਸਮੇਂ ਗੁਰ ਦੇ ਪੂਰੇ ਸਿੰਘ ਸਦਾਵੋ।*
*ਪੀਰਾਂ ਮੀਰਾਂ ਅੱਗੇ ਮੁੜ ਕੇ, ਕਦੇ ਨਾ ਸੀਸ ਝੁਕਾਵੋ।*
*ਵਾਹਿਗੁਰੂ ਦੀ ਫਤੇ ਬੁਲਾ ਕੇ, ਮੜ੍ਹੀ ਮਸਾਣ ਉਠਾਓ।*
*ਗੁਰੂ ਗ੍ਰੰਥ ਦਾ ਪਾਠ ਕਰੋ ਨਿਤ, ਬਾਣੀ ਮੈਂ ਮਨ ਲਾਓ। (ਸੁਲਤਾਨ ਪੁਆੜਾ)*

ਇਸੇ ਤਰ੍ਹਾਂ ਸਿੱਖ ਮਾਨਸਿਕਤਾ ਜੇਕਰ ਸਾਧਾਰਨ ਕਿਸਮ ਦੇ ਕਿੱਸੇ ਕਹਾਣੀਆਂ ਤਕ ਸੀਮਤ ਹੋ ਜਾਵੇਗੀ ਤਾਂ ਬੌਧਿਕ ਵਿਕਾਸ ਨਹੀਂ ਹੋਵੇਗਾ। ਗੁਰਬਾਣੀ ਅਧਿਆਤਮਿਕ ਸ਼ਕਤੀ ਤੇ ਸੁਚੱਜੀ ਜੀਵਨ-ਜਾਚ ਦਾ ਮਹਾਨ ਖਜ਼ਾਨਾ ਹੈ। ਇਸ ਦੇ ਨਾਲ-ਨਾਲ ਆਪਣੇ ਗੁਰੂ-ਸਾਹਿਬਾਨ ਦੇ ਇਤਿਹਾਸਕ ਸਥਾਨਾਂ ਤੇ ਤਖ਼ਤਾਂ ਦੀ ਯਾਤਰਾ ਕੌਮੀ ਵਾਰਸਾਂ ਦੇ ਮਨਾਂ ਵਿਚ ਸ੍ਵੈਮਾਣ ਤੇ ਫ਼ਖਰ ਪੈਦਾ ਕਰਦੀ ਹੈ। ਇਸੀ ਭਾਵਨਾ ਨੂੰ ਪ੍ਰਚੰਡ ਕਰਦਿਆਂ ਗਿਆਨੀ ਜੀ ਆਪਣੀ ਕੌਮ ਨੂੰ ਪ੍ਰੇਰਦੇ ਹਨ:-

*ਗੁਰਬਾਣੀ ਤੋਂ ਬੇਮੁਖ ਹੁੰਦੇ ਸੱਸੀ ਪੁੰਨੂੰ ਗਾਵਣ।*
*ਤਖਤਾਂ ਦੀ ਉਹ ਛਡ ਯਾਤ੍ਰਾ ਗੰਗਾ ਵੱਲ ਉਠ ਧਾਵਣ।*
*(ਭਾਈ ਬੋਤਾ ਸਿੰਘ ਦੀ ਸ਼ਹੀਦੀ)*

ਕੌਮੀ ਵਾਰਸਾਂ ਦੀ ਵਿਗਿਆਨਕ ਦ੍ਰਿਸ਼ਟੀ ਉਸ ਨੂੰ ਵਿਸ਼ਵ ਵਿਚ ਵੱਡਾ ਸਨਮਾਨ ਦਿਵਾਉਂਦੀ ਹੈ। ਸੂਰਜ ਗ੍ਰਹਿਣ ਲੱਗੇ ਤੋਂ ਭਾਰਤ ਦੇ ਲੱਖਾਂ ਲੋਕ ਜੇ ਨਦੀਆਂ 'ਚ ਅੱਜ ਵੀ ਡਰਦੇ ਹੋਏ ਡੁਬਕੀਆਂ ਲਾਉਂਦੇ ਚੈਨਲਾਂ 'ਤੇ ਵਿਖਾਏ ਜਾਂਦੇ ਹਨ ਤਾਂ ਇਹ ਕੋਈ ੨੧ਵੀਂ ਸਦੀ ਦੇ ਭਾਰਤ ਦੀ ਚੰਗੀ ਤਸਵੀਰ ਨਹੀਂ ਹੈ। ਇਧਰ ਗੁਰਮਤਿ ਵਿਚ ਫੋਕਟ

ਕਰਮਕਾਂਡਾਂ ਤੇ ਅੰਧ-ਵਿਸ਼ਵਾਸਾਂ ਨੂੰ ਕੋਈ ਥਾਂ ਹੀ ਨਹੀਂ ਹੈ। ਇਹ ਵੱਖਰੀ ਗੱਲ ਹੈ ਕਿ ਕੁਝ ਕੁ ਅਗਿਆਨੀ ਕਬਰਾਂ, ਮੜ੍ਹੀਆਂ ਉਤੇ ਦੁੱਧ, ਖੀਰ, ਸ਼ਰਾਬ ਆਦਿ ਦਾ ਚੜ੍ਹਾਵਾ ਚਾੜ੍ਹ ਕੇ ਨੱਕ ਰਗੜਦੇ ਹਨ। ਗਿਆਨੀ ਜੀ ਇਥੇ ਜੀਵ-ਜੰਤੂਆਂ ਦੀਆਂ ਉਦਾਹਰਣਾਂ ਦੇ ਕੇ ਸਮਝਾਉਂਦੇ ਹਨ ਕਿ ਕੀ ਇਹ ਜੀਵ-ਜੰਤੂ ਭੀ ਮੰਨਤਾਂ ਮਨਾਉਤਾਂ ਮੰਨਦੇ ਹਨ, ਇਹ ਵੀ ਬਾਲ-ਬੱਚੇਦਾਰ ਹਨ:-

*ਕਹੁ ਸੂਰੀ ਜੋ ਬਾਰਾਂ ਜਾਏ। ਕਿਆ ਉਹ ਸਰਵਰ ਪੀਰ ਮਨਾਏ ?*
*ਪਿਰ ਮੁਰਗੀ ਦੇ ਗਿਣ ਲੈ ਆਂਡੇ। ਦੇ ਕੇ ਭਰ ਦੇਂਦੀ ਹੈ ਭਾਂਡੇ।*
*ਇਹ ਜੋ ਕੁੱਤੀ ਸੂਈ ਕੱਲ। ਬੈਠੀ ਹੈ ਘਰ ਤੇਰਾ ਮੱਲ।*
*ਬੱਚੇ ਸੱਤ ਜੋ ਏਸ ਨਿਕਾਲੇ। ਗਈ ਕਦੀ ਸਰਵਰ ਦੇ ਚਾਲੇ ?*

*(ਸੁਲਤਾਨ ਪੁਆੜਾ)*

ਇਸੇ ਤਰ੍ਹਾਂ ਜਾਤ-ਪਾਤ ਦੇ ਭੇਦ-ਭਾਵ ਕਿਸੇ ਕੌਮ ਨੂੰ ਅਤਿ ਨਿਤਾਣੀ ਕਰ ਦਿੰਦੇ ਹਨ। ਕੌਮੀ ਵਾਰਸਾਂ ਦਾ ਨਸ਼ਿਆਂ ਤੇ ਐਸ਼ਪ੍ਰਸਤੀ 'ਚ ਗ੍ਰਸਤ ਹੋ ਜਾਣਾ ਅਤੇ ਬੁਰੇ ਕਰਮਾਂ ਨੂੰ ਮਾਣ-ਵਡਿਆਈ ਸਮਝਣਾ ਅਤਿ ਖ਼ਤਰਨਾਕ ਹੁੰਦਾ ਹੈ। ਗਿਆਨੀ ਜੀ ਧਾਰਮਿਕ ਤੇ ਸਮਾਜਿਕ ਬੁਰਾਈਆਂ ਦੇ ਵਰਤਾਰੇ ਸੰਬੰਧੀ ਲਿਖਦੇ ਹਨ:-

*"ਸ਼ੋਕ ਦੀ ਬਾਤ ਹੈ ਬਹੁਤ ਸਾਰੇ ਸਾਡੇ ਭਾਈ ਬੁਰੇ ਕੰਮਾਂ ਵਿਚ ਵਧ ਕੇ ਹਿੱਸਾ ਲੈਂਦੇ ਹਨ ਅਤੇ ਸ਼ਰਾਬ ਪੀਣੀ, ਕੰਜਰ ਕਲਾਲਾਂ ਨੂੰ ਧਨ ਲੁਟਾਉਨਾ, ਭਾਈਆਂ ਨੂੰ ਵੱਢ ਕੇ ਆਪ ਫਾਂਸੀ ਚੜ੍ਹਨਾ ਇਸ ਦਾ ਇਕ ਆਮ ਵਰਤੀਰਾ ਹੈ। ਮੇਲਯਾਂ ਪਰ ਬਕਵਾਸ ਕਰਨੇ, ਪੁਲਸ ਤੇ ਹਥਕੜੀਆਂ ਲਗਾ ਕੇ ਕਾਂਜੀ ਹੌਦ ਭਰਨੇ ਅਰ ਦਾੜ੍ਹੇ ਮੁਨਾਉਨੇ, ਇਸ ਕੌਮ ਦੇ ਪੁੱਤ੍ਰਾਂ ਦਾ ਇਕ ਬਲਾਸ ਹੈ।"*

*(ਖਾਲਸਾ ਅਖ਼ਬਾਰ ਲਾਹੌਰ, ੭ ਜੂਨ, ੧੯੦੧)*

ਇਸੇ ਤਰ੍ਹਾਂ ਕੌਮੀਅਤ ਦੀ ਭਾਵਨਾ ਨੂੰ ਪ੍ਰਪੱਕ ਕਰਦਿਆਂ ਆਪਣੀ ਇਕ ਰਚਨਾ ਵਿਚ ਗਿਆਨੀ ਜੀ ਖਾਲਸਾ ਧਰਮ ਤੇ ਹਿੰਦੂ ਧਰਮ ਦੇ ਅਸੂਲਾਂ ਦਾ ਖੁਲਾਸਾ ਕਰਦੇ ਹਨ। ਇਸ ਵਿਸ਼ੇ ਉੱਪਰ ਭਾਈ ਕਾਨ੍ਹ ਸਿੰਘ ਨਾਭਾ ਦੀ ਪੁਸਤਕ 'ਹਮ ਹਿੰਦੂ ਨਹੀਂ' ੧੮੯੮ ਈ. ਵਿਚ ਪਹਿਲੀ ਵਾਰ ਛਪੀ ਸੀ ਪਰ ਗਿਆਨੀ ਦਿੱਤ ਸਿੰਘ ਦੀ ੧੮੯੫ ਈ. ਦੀ ਪ੍ਰਕਾਸ਼ਤ ਪੁਸਤਕ ਵਿਚ ਇਹ ਪ੍ਰਕਰਣ ਵਿਸ਼ੇਸ਼ ਧਿਆਨ ਮੰਗਦਾ ਹੈ:-

*"ਖਾਲਸਾ ਧਰਮ ਵਿਚ ਹਿੰਦੂ ਧਰਮ ਦਾ ਕੋਈ ਅਸੂਲ ਨਹੀਂ ਵਰਤਿਆ ਜਾਂਦਾ-ਜਿਸਤੇ ਹਿੰਦੂ ਪਰਮੇਸਰ ਨੂੰ ਜਨਮ ਮੰਨਦੇ ਹਨ ਅਤੇ ਖਾਲਸਾ ਧਰਮ ਅਜਨਮ ਦੱਸਦਾ ਹੈ,-ਇਸੀ ਪ੍ਰਕਾਰ ਹਿੰਦੂ ਧਰਮ ਪ੍ਰਮੇਸਰ ਦੇ ਚੌਬੀ ਅਵਤਾਰ ਦੱਸਦਾ ਹੈ ਅਤੇ ਖਾਲਸਾ ਧਰਮ ਉਸਨੂੰ ਅਦੁਤੀਯ ਅਤੇ ਨਿਰ ਵਿਕਾਰ ਆਖਦਾ ਹੈ,-ਫੇਰ ਹਿੰਦੂ ਧਰਮ ਮੂਰਤਿ ਪੂਜਨ ਦੱਸਦਾ ਹੈ ਅਤੇ ਖਾਲਸਾ ਧਰਮ ਉਸਦਾ ਖੰਡਨ ਕਰਦਾ ਹੈ,-ਹਿੰਦੂ ਧਰਮ ਵਿਚ ਜੰਊ ਦੀ ਧਾਰਨਾ ਹੈ ਅਤੇ ਖਾਲਸਾ ਵਿਚ ਉਤਾਰਨਾ ਹੈ,-ਹਿੰਦੂ ਧਰਮ*

*ਵਿਚ ਲੜਕੇ ਦਾ ਮੁੰਡਨ ਅਤੇ ਮਰੇ ਪਰ ਭੱਦਨ ਹੈ ਅਰ ਖਾਲਸਾ ਵਿਚ ਇਸਦਾ ਨਾਉਂ ਭੀ ਨਹੀਂ ਹੈ,-ਫੇਰ ਹਿੰਦੂਆਂ ਦਾ ਧਰਮ ਪੁਸਤਕ ਵੇਦ ਹੈ, ਅਤੇ ਖਾਲਸਾ ਦਾ ਗੁਰੂ ਗ੍ਰੰਥ ਸਾਹਿਬ ਹੈ, ਫੇਰ ਇਹ ਕਿਸ ਤਰ੍ਹਾਂ ਮਿਲ ਸਕਦੇ ਹਨ।"*

*(ਡਰਪੋਕ ਸਿੰਘ, ਦਲੇਰ ਸਿੰਘ)*

ਕੌਮਾਂ ਦਾ ਆਪਸੀ ਇਤਫ਼ਾਕ ਉਨ੍ਹਾਂ ਨੂੰ ਕਿਸ ਤਰੱਕੀ ਤੱਕ ਲੈ ਜਾਂਦਾ ਹੈ ਤੇ ਆਪਸੀ ਖਿੱਚੋਤਾਣ ਕਿੰਨਾ ਨੀਵਾਂ ਗਿਰਾ ਦਿੰਦੀ ਹੈ। ਅਜੋਕੇ ਸਮੇਂ 'ਚ ਇਸ ਪ੍ਰਤੀ ਹਰ ਸਿੱਖ ਨੂੰ ਚਿੰਤਨ ਕਰਨਾ ਜ਼ਰੂਰੀ ਹੈ। ਸਾਡੀ ਬਹੁਤੀ ਕੌਮੀ ਸ਼ਕਤੀ ਆਪਸੀ ਖਿੱਚੋਤਾਣ ਵਿਚ ਵਿਅਰਥ ਜਾ ਰਹੀ ਹੈ। ਅਸੀਂ ਰੋਜ਼ਾਨਾ ਅਰਦਾਸ ਵਿਚ ਦੇਖ ਕੇ ਅਣਡਿੱਠ ਕਰਨ ਵਾਲਿਆਂ ਦਾ ਧਿਆਨ ਧਰ ਕੇ ਵਾਹਿਗੁਰੂ ਜ਼ਰੂਰ ਉਚਾਰਦੇ ਹਾਂ ਪਰ ਆਪ ਅਸੀਂ ਨਿੱਕੇ-ਨਿੱਕੇ ਖੰਭ ਲੱਭ ਕੇ ਉਡਾਰ ਬਣਾਉਣ ਲੱਗੇ ਆਪਣੇ ਗੁਰੂ ਸਾਹਿਬਾਨ, ਇਤਿਹਾਸ ਤੇ ਕੌਮੀ ਮਰਯਾਦਾ ਦੇ ਸਤਿਕਾਰ ਦਾ ਵੀ ਖਿਆਲ ਭੁਲਾ ਦਿੰਦੇ ਹਾਂ। ਬੀਤੇ ਸਾਲਾਂ 'ਚ ਨਿੱਜੀ ਰੰਜਸ਼ਾਂ ਤੇ ਵਿਅਕਤੀਗਤ ਵਿਚਾਰਾਂ ਨੇ ਕੌਮ ਦੀ ਹਰ ਮਾਣ ਮਰਯਾਦਾ ਉੱਪਰ ਬੇਲੋੜਾ ਪ੍ਰਸ਼ਨ ਚਿੰਨ੍ਹ ਲਾਇਆ ਹੈ ਅਤੇ ਇੰਨੇ ਬੇਅਰਥੇ ਤੇ ਬੇਹੂਦਾ ਕਿਸਮ ਦੇ ਸਵਾਲੀਆ ਚਿੰਨ੍ਹ ਕਿਸੇ ਕੌਮ ਵਿਚ ਕੌਮੀਅਤ ਦੇ ਜਜ਼ਬੇ ਨੂੰ ਕਦੇ ਪ੍ਰਪੱਕ ਹੋਣ ਦੇਣਗੇ? ਸਾਡੀਆਂ ਜਾਤੀ ਵਿਚਾਰਾਂ ਨੇ ਜਮਾਤੀ ਸ਼ਕਤੀ ਨੂੰ ਖੇਰੂੰ-ਖੇਰੂੰ ਕਰ ਦਿੱਤਾ ਹੈ, ਜਿਸ ਕਰਕੇ ਅਸੀਂ ਧਰਮ ਪ੍ਰਚਾਰ ਘੱਟ ਤੇ ਆਪਸੀ ਤਕਰਾਰ ਵਧ ਕਰਦੇ ਹਾਂ। ਇਸ ਦਾ ਲਾਭ ਪੰਥ ਵਿਰੋਧੀ ਸ਼ਕਤੀਆਂ ਨੂੰ ਪੂਰਾ-ਪੂਰਾ ਹੋ ਰਿਹਾ ਹੈ। ਇਸ ਸੰਬੰਧੀ ਗਿਆਨੀ ਜੀ ਦੀ ਦ੍ਰਿਸ਼ਟੀ ਤੋਂ ਅਧਿਐਨ ਕਰਨ ਦੀ ਲੋੜ ਹੈ:-

*"ਘਾਸ ਦਾ ਇਕ-ਇਕ ਤੀਲਾ ਕੁਛ ਭੀ ਸਮਰੱਥਾ ਨਹੀਂ ਰੱਖਦਾ ਪਰੰਤੂ ਜਦ ਉਸਦੇ ਤਿਨਕਯਾਂ ਨੂੰ ਪਕੜ ਕੇ ਰੱਸਾ ਵੱਟ ਲਈਏ ਤਦ ਉਸ ਵਿਚ ਅਜੇਹੀ ਸਮਰੱਥਾ ਹੋ ਜਾਂਦੀ ਹੈ ਜੋ ਮੱਤੇ ਹੋਏ ਹਾਥੀ ਨੂੰ ਬੰਨ੍ਹ ਕੇ ਬਠਾਲ ਸਕਦਾ ਹੈ। ਇਸੀ ਪ੍ਰਕਾਰ ਕੌਮ ਦਾ ਇਕ-ਇਕ ਆਦਮੀ ਕੁਝ ਭੀ ਕਾਰਜ ਨਹੀਂ ਕਰ ਸਕਦਾ ਪਰੰਤੂ ਓਹੀ ਜਦ ਮਿਲਕੇ ਇਕ ਹੋ ਜਾਂਦਾ ਹੈ ਤਦ ਵੱਡੀਆਂ-ਵੱਡੀਆਂ ਮੁਸ਼ਕਲ ਕਾਰਵਾਈਆਂ ਨੂੰ ਭੀ ਅਸਾਨ ਕਰਨੇ ਦੀ ਸਮਰੱਥਾ ਵਾਲਾ ਹੋ ਜਾਂਦਾ ਹੈ।"*

*(ਖਾਲਸਾ ਅਖ਼ਬਾਰ ਲਾਹੌਰ, ੩ ਅਪ੍ਰੈਲ, ੧੮੯੬)*

ਕੌਮੀਅਤ ਦਾ ਜਜ਼ਬਾ ਨਾ ਹੋਣ ਕਾਰਨ ਕਈ ਵਾਰ ਸਾਡਾ ਕੁਝ ਤਬਕਾ ਅੰਮ੍ਰਿਤ ਸੰਚਾਰ ਤੇ ਪ੍ਰਚਾਰ ਉੱਪਰ ਵੀ ਕਿੰਤੂ ਕਰਨ ਤੋਂ ਬਾਜ ਨਹੀਂ ਆਉਂਦਾ। ਇਸ ਦੌੜ ਵਿਚ ਕੁਝ ਤਰਕਵਾਦੀਏ ਸਿੱਖ ਤੇ ਕੁਝ ਪੰਥ 'ਚੋਂ ਛੇਕੇ ਹੋਏ ਜ਼ਿਆਦਾ ਹੀ ਕਾਰਜਸ਼ੀਲ ਹਨ। ਇਨ੍ਹਾਂ 'ਚੋਂ ਕਈ ਤਾਂ ਆਪਣੀ ਤੁਲਨਾ ਵੀ ਗਿਆਨੀ ਦਿੱਤ ਸਿੰਘ ਜੀ ਨਾਲ ਕਰਦੇ ਹਨ, ਪਰ ਜੋ ਸਿੱਖ ਕੌਮ ਦੇ ਅਟੱਲ ਰਹਿਣ ਦੀ ਦਲੀਲ ਗਿਆਨੀ ਜੀ ਨੇ ਦਿੱਤੀ ਹੈ, ਇਹ ਸਦੀਵੀ ਸੱਚ ਹੈ ਜੋ ਸਾਡਾ ਸਭਨਾਂ ਦਾ ਧਿਆਨ ਮੰਗਦੀ ਹੈ:-

*"ਖਾਲਸਾ ਕੌਮ ਦੀ ਜ਼ਿੰਦਗੀ ਭੀ ਇਸ ਭਾਰਤ ਭੂਮੀ ਪਰ ਏਹੋ ਬਾਹਰਲੇ ਪੰਜ ਕੱਕੇ ਦੇਖਦੇ ਹਾਂ ਅਰ ਅੰਦਰੂਨੀ ਜ਼ਿੰਦਗੀ ਗੁਰੂਆਂ ਦੇ ਉਪਦੇਸ਼ ਜਾਨਦੇ ਹਾਂ। ਅਰ ਆਸ਼ਾ ਰਖਦੇ ਹਾਂ ਕਿ ਜਿਤਨਾ ਚਿਰ ਇਸ ਕੌਮ ਵਿਚ ਅੰਮ੍ਰਿਤ ਦਾ ਪ੍ਰਚਾਰ ਰਿਹਾ ਅਰ ਇਸਦੇ ਪ੍ਰਤਿਸ਼ਟਤ ਪੁਰਖਾਂ ਨੇ ਕੇਸਾਂ ਦਾ ਕਦਰ ਕੀਤਾ ਤਦ ਤਕ ਇਹ ਕੌਮ ਸੰਸਾਰ ਪਰ ਅਟਲ ਰਹੇਗੀ ਅਰ ਦਿਨੋ ਦਿਨ ਉਨਤੀ ਕਰੇਗੀ ਪਰੰਤੂ ਜਦ ਇਨ੍ਹਾਂ ਦੇ ਬਾਹਰਲੇ ਨਸ਼ਾਨ ਮਿਟ ਗਏ ਤਦ ਓਹੋ ਜਾਤੀ ਅਤੇ ਸਨਾਤੀ ਹੋ ਕੇ ਕਮੀਨ ਬਣ ਜਾਨਗੇ। ਇਸ ਵਾਸਤੇ ਐ ਖਾਲਸਾ ਕੌਮ ਨੂੰ ਅਟੱਲ ਰੱਖਨ ਦੇ ਹਾਮੀਓ, ਆਪ ਪ੍ਰਚਾਰ ਕਰੋ ਅੰਮ੍ਰਿਤ ਦਾ ਅਤੇ ਧਾਰਨ ਕਰੋ ਕੇਸਾਂ ਦਾ।"(ਖਾਲਸਾ ਅਖ਼ਬਾਰ ਲਾਹੌਰ, ੬ ਮਈ, ੧੮੯੮)*

ਇਸੇ ਤਰ੍ਹਾਂ ਗਿਆਨੀ ਜੀ ਕੌਮੀ ਵਾਰਸਾਂ ਨੂੰ ਪ੍ਰੇਰਦੇ ਹੋਏ ਇਸ ਗੱਲ ਉੱਪਰ ਜ਼ੋਰ ਦਿੰਦੇ ਸਨ ਕਿ ਸੰਸਾਰ ਵਿਚ ਜੇਕਰ ਉੱਚ-ਵਿਦਿਆ ਪ੍ਰਾਪਤ ਲੋਕ ਹੋਣਗੇ ਤਾਂ ਖਾਲਸਾ ਪੰਥ ਦੀ ਹੋਂਦ ਨੂੰ ਕੋਈ ਖ਼ਤਰਾ ਨਹੀਂ ਹੋਵੇਗਾ। ਅਗਰ ਇਹ ਲੋਕ ਆਪਣੀ ਧਰਤੀ 'ਤੇ ਹੁਕਮਰਾਨ ਹੋਣਗੇ ਤਾਂ ਨੇਕੀ ਅਤੇ ਧਰਮ ਦਾ ਬੋਲਬਾਲਾ ਹੋਵੇਗਾ। ਇਹ ਉਨ੍ਹਾਂ ਦਾ ਕੌਮੀਅਤ ਦਾ ਜਜ਼ਬਾ ਤੇ ਦੂਰਅੰਦੇਸ਼ੀ ਸੀ ਕਿ ਉਨ੍ਹਾਂ ਨੇ ਭਵਿੱਖ ਨੂੰ ਸੰਵਾਰਨ ਤੇ ਸੁਚੇਤ ਵਰਗ ਦੇ ਪੈਦਾ ਹੋਣ ਦੀ ਕਾਮਨਾ ਕੀਤੀ। ਇਹ ਸਮੁੱਚੀ ਵਿਚਾਰ ਤੇ ਨਿਮਨਲਿਖਤ ਬੋਲ ਸਿੱਖਾਂ ਵਿਚ ਕੌਮੀਅਤ ਦਾ ਜਜ਼ਬਾ ਭਰਨ ਲਈ ਅੱਜ ਵੀ ਉਨੇ ਹੀ ਕਾਰਗਰ ਹਨ:-

*"ਅਪਨੇ ਪੁੱਤ੍ਰ ਪੋਤਿਆਂ ਤਾਈਂ ਧਰਮ ਕਰਮ ਮਹਿ ਲਾਓ।*
*ਊਚ ਵਿੱਦਯਾ ਦੇ ਕਰ ਤਿਨਕੋ ਅਹੁਦੇ ਊਚ ਦਵਾਓ।*
*ਕਰਨ ਹਕੂਮਤ ਨਾਲ ਅਦਲ ਦੇ ਅਰ ਯਸ ਜਗ ਮਹਿ ਪਾਉਨ।*
*ਖਾਨ ਦਾਨ ਦੀ ਇੱਜ਼ਤ ਤਾਈਂ ਦਸ ਗੁਨ ਚਾਇ ਵਧਾਉਨ।"*

*(ਮੀਰਾਂਕੋਟੀਏ ਮਤਾਬ ਸਿੰਘ ਦੀ ਬਹਾਦਰੀ)* ■

---

**ਪੰਜ ਦਰਿਆਵਾਂ ਦੇ ਵਾਰਸ ਮਾਰਥੂਲ ਦੇ ਸ਼ਾਹ...** *(ਸਫ਼ਾ ੫੨ ਦਾ ਬਾਕੀ ਹਿੱਸਾ)*

ਪ੍ਰਦੂਸ਼ਨ ਦੀ ਅੱਗ ਵਿਚ ਸੁਲਗ ਰਹੀ ਧਰਤੀ ਉੱਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਸੇਧ ਲੈ ਕੇ ਵਿਚਾਰ ਰੂਪੀ ਜਲ ਛਿੜਕ ਕੇ ਬੀਆਬਾਨ ਹੋਣ ਤੋਂ ਬਚਾਈਏ। ਸ੍ਰੀ ਗੁਰੂ ਨਾਨਕ ਦੇਵ ਜੀ 'ਜਪੁਜੀ ਸਾਹਿਬ' ਵਿਚ ਫ਼ਰਮਾਉਂਦੇ ਹਨ- 'ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥' (ਪੰਨਾ ੮) ਬੜੇ ਦੁੱਖ ਦੀ ਗੱਲ ਹੈ ਕਿ ਅੱਜ ਨਾ ਅਸੀਂ ਜਲ ਦੀ ਅਹਿਮੀਅਤ ਨੂੰ ਸਮਝ ਰਹੇ ਹਾਂ ਅਤੇ ਨਾ ਹੀ ਮਿੱਟੀ ਨੂੰ ਸੰਭਾਲਣ ਲਈ ਕਾਰਗਰ ਕਦਮ ਚੁੱਕ ਰਹੇ ਹਾਂ। ਉਪਰੋਕਤ ਮਹਾਂਵਾਕ ਨੂੰ ਆਪਣੇ ਹਿਰਦੇ ਵਿਚ ਵਸਾਈਏ। ਸਾਨੂੰ ਚਾਹੀਦਾ ਹੈ ਕਿ ਅਸੀਂ ਮੁੜ ਪਾਣੀ ਨੂੰ ਪਿਤਾ ਅਤੇ ਧਰਤੀ ਨੂੰ ਮਾਤਾ ਦਾ ਦਰਜਾ ਤੁਰੰਤ ਦੇਈਏ ਅਤੇ ਆਪਣੀਆਂ ਭੁੱਲਾਂ ਬਖਸ਼ਾਉਂਦੇ ਹੋਏ ਮੁੜ ਤੋਂ ਕੁਦਰਤ ਦੀ ਗੋਦ ਦਾ ਨਿੱਘ ਮਾਣੀਏ!



*ਬਾਬਾਣੀਆਂ ਕਹਾਣੀਆਂ....*

# ਬਖਸ਼ਿਸ਼ ਕਰਹਿੰ ਕ੍ਰਿਪਾਲ ਸਿੱਖੀ ਪੰਥ ਪ੍ਰਸਿੱਧ ਹਿਤ...

*-ਸ. ਬਲਵਿੰਦਰ ਸਿੰਘ 'ਜੌੜਾਸਿੰਘਾ'**

ਗੋਇੰਦਵਾਲ ਬਉਲੀ ਦੀ ਕਾਰ-ਸੇਵਾ ਚੱਲ ਰਹੀ ਸੀ। ਸੰਗਤ ਦੂਰੋਂ-ਨੇੜਿਉਂ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਨ ਆਉਂਦੀ ਤੇ ਕਾਰ-ਸੇਵਾ ਕਰਕੇ ਆਪਣੇ ਆਪ ਨੂੰ ਭਾਗਾਂ ਵਾਲੀ ਸਮਝਦੀ। ਪਿੰਡ ਵੈਰੋਵਾਲ (ਜ਼ਿਲ੍ਹਾ ਤਰਨਤਾਰਨ) ਦਾ ਵਸਨੀਕ ਭਾਈ ਮਾਣਕ ਚੰਦ ਜੋ ਪਥਰੀਆ ਖੱਤਰੀ ਜਾਤ ਦਾ ਸੀ, ਇਸ ਦਾ ਨਾਂ ਭਾਈ ਜੀਵੜਾ ਕਰਕੇ ਵੀ ਪ੍ਰਸਿੱਧ ਹੈ, ਸਤਿਗੁਰਾਂ ਦੇ ਦਰਸ਼ਨਾਂ ਲਈ ਆਇਆ ਅਤੇ ਗੁਰੂ-ਘਰ ਵਿਚ ਬਿਰਤੀ ਜੋੜ ਲਈ, ਕਾਰ ਸੇਵਾ ਵਿਚ ਮਨ ਲਾ ਲਿਆ। ਉਸ ਦਾ ਸਰੀਰ ਤਕੜਾ ਤੇ ਸੁੰਦਰ ਸੀ। ਬਉਲੀ ਦੀ ਕਾਰ-ਸੇਵਾ ਬੜੇ ਜੋਰ-ਸ਼ੋਰ ਨਾਲ ਚੱਲ ਰਹੀ ਸੀ। ਸਾਰੀ ਸੰਗਤ ਮਿੱਟੀ ਸਿਰ ਉੱਤੇ ਚੁੱਕ ਕੇ ਢੋਂਹਦੀ ਪਈ ਸੀ। ਮਿੱਟੀ ਪੁੱਟਦੇ-ਪੁੱਟਦੇ ਬਉਲੀ ਪਾਣੀ ਤਕ ਪੁੱਟੀ ਗਈ ਤਾਂ ਅੱਗੇ ਸਖ਼ਤ ਰੋੜਾਂ ਵਾਲੀ ਮਿੱਟੀ ਦਾ ਕੜ ਆ ਗਿਆ। ਸੰਗਤਾਂ ਨੇ ਕੜ ਤੋੜਨ ਦੀ ਬੜੀ ਕੋਸ਼ਿਸ਼ ਕੀਤੀ ਪਰ ਕੜ ਟੁੱਟ ਨਹੀਂ ਸੀ ਰਿਹਾ। ਸਾਰੇ ਆਪਣੀ-ਆਪਣੀ ਅਕਲ ਅਨੁਸਾਰ ਜ਼ੋਰ ਲਾ ਰਹੇ ਸਨ। ਧੰਨ ਸ੍ਰੀ ਗੁਰੂ ਅਮਰਦਾਸ ਜੀ ਕੋਲ ਆਏ ਤੇ ਸਾਰੀ ਗੱਲ ਸੁਣੀ। ਸਤਿਗੁਰਾਂ ਦੀ ਸਵੱਲੀ ਨਜ਼ਰ ਭਾਈ ਮਾਣਕ ਚੰਦ ਉੱਤੇ ਪਈ ਤੇ ਬਚਨ ਕੀਤਾ 'ਹੇ ਭਾਈ ਮਾਣਕ ਚੰਦ ਵੱਡਾ ਹਥੌੜਾ ਫੜ ਤੇ ਇਸ ਕੜ ਨੂੰ ਜ਼ੋਰ ਨਾਲ ਮਾਰ ਕੇ ਤੋੜ ਦੇਵੋ।' ਪਾਤਿਸ਼ਾਹ ਦੇ ਪਾਵਨ ਬਚਨ ਸੁਣਦੇ ਸਾਰ ਹੀ ਭਾਈ ਮਾਣਕ ਚੰਦ ਸਤਿਗੁਰਾਂ ਦੇ ਚਰਨੀਂ ਢਹਿ ਪਿਆ। ਸਤਿਗੁਰੂ ਜੀ ਨੇ ਆਪਣਾ ਪਾਵਨ ਹੱਥ ਭਾਈ ਮਾਣਕ ਚੰਦ ਦੀ ਪਿੱਠ 'ਤੇ ਧਰ ਦਿੱਤਾ। ਪਾਵਨ ਹੱਥਾਂ ਦੀ ਛੋਹ ਪ੍ਰਾਪਤ ਕਰਦੇ ਸਾਰ ਭਾਈ ਮਾਣਕ ਚੰਦ ਦੇ ਸਰੀਰ ਵਿਚ ਅੰਤਾਂ ਦਾ ਬਲ ਆ ਗਿਆ ਅਤੇ ਉਹ ਹਥੌੜਾ ਲੈ ਕੇ ਬਉਲੀ ਵਿਚ ਉਤਰ ਗਿਆ। ਹਿਰਦੇ ਵਿਚ ਸਤਿਗੁਰਾਂ ਦਾ ਧਿਆਨ ਕਰਕੇ ਭਾਈ ਮਾਣਕ ਚੰਦ ਨੇ ਏਨੇ ਜ਼ੋਰ ਦੀ ਹਥੌੜੇ ਮਾਰੇ ਕਿ ਸਖ਼ਤ ਰੋੜਾਂ ਵਾਲਾ ਕੜ ਟੁੱਟ ਗਿਆ। ਕੜ ਟੁੱਟਦੇ ਹੀ ਪਾਣੀ ਨੇ ਉਛਾਲ ਮਾਰਿਆ ਤੇ ਭਾਈ ਮਾਣਕ ਚੰਦ ਡੁੱਬ ਗਏ। ਭਾਈ ਮਾਣਕ ਚੰਦ ਨੂੰ ਬਾਹਰ ਕੱਢਿਆ ਤੇ ਦੇਖਿਆ ਕੇ ਸਵਾਸ ਨਹੀਂ ਹਨ। ਉਸ ਨੂੰ ਸਤਿਗੁਰਾਂ ਕੋਲ ਲਿਆਦਾ ਤੇ ਸਤਿਗੁਰਾਂ ਕਿਹਾ 'ਜੋ ਮਾਣਕ ਹੁੰਦਾ ਮਰਿਆ ਨਹੀਂ ਕਰਦਾ।' 'ਸਤਿਗੁਰੁ ਮੇਰਾ ਮਾਰਿ ਜੀਵਾਲੈ' ਕਥਨ ਅਨੁਸਾਰ ਧੰਨ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣਾ ਸੱਜਾ ਪੈਰ ਭਾਈ ਮਾਣਕ ਚੰਦ ਦੇ ਸਿਰ ਨੂੰ ਛੁਹਾਇਆ। ਭਾਈ ਸਾਹਿਬ ਇਵੇਂ ਉੱਠ ਬੈਠੇ ਜਿਵੇਂ ਸੁੱਤੇ ਨੂੰ ਜਗਾਇਆ ਹੋਵੇ। ਪਾਤਸ਼ਾਹ ਨੇ ਭਾਈ ਮਾਣਕ ਚੰਦ ਦੇ ਸਿਰ ਉੱਤੇ ਹੱਥ ਫੇਰਿਆ ਤਾਂ ਉਸ ਦੇ ਅੰਦਰ ਗਿਆਨ ਦਾ ਪ੍ਰਕਾਸ਼ ਹੋ ਗਿਆ, ਉਸ ਦਾ ਸਾਰਾ ਹਨੇ੍ਰਾ ਦੂਰ ਹੋ ਗਿਆ। ਝੋਲੀ ਬਰਕਤਾਂ ਨਾਲ ਭਰ ਗਈ।

** ਮੀਤ ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।* *ਮੋ: ੯੮੧੪੮-੯੮੨੧੨*

ਪਾਤਸ਼ਾਹ ਨੇ ਭਾਈ ਮਾਣਕ ਚੰਦ ਦਾ ਨਾਮ ਭਾਈ ਜੀਵੜਾ ਰੱਖ ਦਿੱਤਾ। ਫਿਰ ਸਤਿਗੁਰਾਂ ਆਪਣੇ ਇਸ ਸੇਵਕ ਰਾਹੀਂ ਹੋਰਾਂ ਦਾ ਪਾਰ-ਉਤਾਰਾ ਕਰਵਾਉਣ ਲਈ ਪਹਿਲਾਂ ਭਾਈ ਪੰਡਤ ਮਾਈ ਦਾਸ ਨੂੰ ਕੋਲ ਬੁਲਾਇਆ ਤੇ ਬਚਨ ਕੀਤਾ 'ਹੇ ਮਾਈ ਦਾਸ ਤੇਰਾ ਸਿਖਿਆ ਦਾਤਾ ਇਹ ਸਾਡਾ ਭਾਈ ਮਾਣਕ ਚੰਦ ਹੈ, ਜੋ ਤੈਨੂੰ ਗੁਰੂ-ਮੰਤਰ ਦੇਵੇਗਾ ਤੇ ਗੁਰਮੁਖ ਬਣਨ ਦੀ ਜੁਗਤਿ ਦੱਸੇਗਾ।' ਭਾਈ ਮਾਣਕ ਚੰਦ ਦੀ ਸੇਵਾ ਪ੍ਰਵਾਨ ਚੜ੍ਹੀ ਤੇ ਸਤਿਗੁਰਾਂ ਨੇ ਸੰਗਤਾਂ ਨੂੰ ਬਚਨ ਕੀਤਾ ਕਿ 'ਸਮੂਹ ਸੰਗਤ ਭਾਈ ਜੀਵੜਾ ਜੀ ਦੀ ਸੰਗਤ ਕਰਿਆ ਕਰੇ। ਇਨ੍ਹਾਂ ਨੂੰ ਭਗਤਾਂ ਦਾ ਨਾਂ ਦੇ ਦਿੱਤਾ ਹੈ। ਸਭ ਕਸ਼ਟ ਦੂਰ ਹੋਣਗੇ:

*ਸੱਤਯਨਾਮ ਬਹੁ ਨਰ ਉਪਦੇਸ਼ਾ। ਸਿੱਖੀ ਕੋ ਵਿਸਤਾਰ ਵਿਸ਼ੇਖ਼ਾ।*
*ਬਚਨ ਕਹਯੋ ਤਤਛਿਨ ਫੁਰ ਜਾਵੈ। ਲੋਕ ਅਨੇਕ ਪੂਜਿਬੇ ਆਵੈਂ॥੪੨॥*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ਪਹਿਲੀ, ਅਧਿ: ੫੩)*

ਫਿਰ ਭਾਈ ਜੀਵੜਾ ਜੀ ਨੂੰ ਆਪਣਾ ਅੱਗੇ ਮੰਜੀਦਾਰ (ਪ੍ਰਚਾਰਕ) ਥਾਪਦਿਆਂ ਹੋਇਆਂ ਬਚਨ ਕੀਤਾ 'ਹੇ ਭਾਈ ਜੀਵੜਾ ਤੁਸੀਂ ਹੁਣ ਆਪਣੇ ਘਰ ਨੂੰ ਜਾਵੋ ਤੇ ਲੋਕਾਂ ਨੂੰ ਸਤਿਨਾਮ ਦਾ ਜਾਪ ਜਪਾਉ। ਹਰ ਥਾਂ 'ਤੇ ਭਗਤੀ ਦਾ ਵਾਸਾ ਹੋਵੇ। ਗੁਰੂ ਨਾਨਕ ਦੇ ਗੁਰਮੁਖ ਮਾਰਗ ਦਾ ਪ੍ਰਕਾਸ ਕਰੋ':

*ਤੁਮ ਅਬਿ ਅਪਨੇ ਗ੍ਰਿਹ ਕਉ ਜਾਵਹੁ। ਸੱਤਯ ਨਾਮ ਕੋ ਜਾਪ ਜਪਾਵਹੁ।*
*ਗੁਰਮੁਖ ਮਾਰਗ ਕਰਹੁ ਪ੍ਰਕਾਸ਼। ਜਹਿਂ ਜਹਿਂ ਕਹਿਂ ਹੋਵਹਿ ਭਗਤਿ ਨਿਵਾਸ॥੩੮॥*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ਪਹਿਲੀ, ਅਧਿ: ੫੩)*

ਇਸ ਤਰ੍ਹਾਂ ਭਾਈ ਮਾਣਕ ਚੰਦ ਜੀ ਸਤਿਗੁਰਾਂ ਜੀ ਦੀ ਦੁਆਰਾ ਰਹਿਮਤਾਂ ਦੀ ਝੋਲੀ ਭਰ ਕੇ ਆਪਣੇ ਘਰ ਆ ਗਏ ਅਤੇ ਅੱਗੋਂ ਸਾਰੇ ਦੁੱਖਾਂ ਮਾਰੇ ਪ੍ਰਾਣੀਆਂ ਨੂੰ ਸਤਿਨਾਮ ਦਾ ਉਪਦੇਸ਼ ਦਿੱਤਾ ਤੇ ਸਿੱਖੀ ਦਾ ਬਹੁਤ ਪ੍ਰਚਾਰ-ਪ੍ਰਸਾਰ ਕੀਤਾ:

*ਬਖਸ਼ਿਸ਼ ਕਰਹਿਂ ਕ੍ਰਿਪਾਲ ਸਿੱਖੀ ਪੰਥ ਪ੍ਰਸਿੱਧ ਹਿਤ।*
*ਸੇਵਕ ਹੋਤਿ ਨਿਹਾਲ ਪਾਰਬ੍ਰਹਮ ਗੁਰ ਪ੍ਰੇਮ ਚਿਤਿ॥੪੫॥*

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ਪਹਿਲੀ, ਅਧਿ: ੫੩)*

ਲੋਕ ਭਾਈ ਜੀ ਦੀ ਸੰਗਤ ਕਰਕੇ ਮਨ ਦੀਆਂ ਮੁਰਾਦਾਂ ਪੂਰੀਆਂ ਕਰਦੇ। ਹਰ ਵਿਸਾਖੀ 'ਤੇ ਭਾਈ ਜੀਵੜਾ (ਮਾਣਕ ਚੰਦ) ਜੀ ਸਤਿਗੁਰਾਂ ਦੇ ਦਰਸ਼ਨਾਂ ਲਈ ਕੋਲ ਚੱਲ ਕੇ ਜਾਂਦੇ ਤੇ ਆਪਣੀਆਂ ਅਰਦਾਸ ਬੇਨਤੀਆਂ ਕਰਦੇ ਸੁਣਾਉਂਦੇ। ਸੰਸਾਰ ਵਿਚ ਉਨ੍ਹਾਂ ਦੀ ਵਡਿਆਈ ਚਾਰੇ ਪਾਸੇ ਫੈਲ ਗਈ। ਅੰਤ ਵੇਲੇ ਭਾਈ ਜੀਵੜਾ ਨੇ ਸਦਾ ਸੁਖ ਦੇਣ ਵਾਲੀ ਮੁਕਤੀ ਪ੍ਰਾਪਤ ਕਰ ਲਈ। ਇਸ ਤਰ੍ਹਾਂ ਕ੍ਰਿਪਾਲੂ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਸਿੱਖੀ ਦਾ ਮਾਰਗ ਪ੍ਰਗਟ ਕਰਨ ਹਿਤ ਆਪਣੇ ਸਿੱਖਾਂ 'ਤੇ ਬਖਸ਼ਿਸ਼ਾਂ ਕਰਦੇ ਸਨ। ਹਿਰਦਿਆਂ ਵਿਚ ਪਰਮਾਤਮਾ ਨਾਲ ਪ੍ਰੇਮ ਕਰਕੇ ਸੇਵਕ ਨਿਹਾਲ ਹੋ ਜਾਂਦੇ ਸਨ। ■

# ਧਰਤੀ ਅੰਮ੍ਰਿਤਸਰ ਦੀ

*-ਸ. ਰਣਜੀਤ ਸਿੰਘ**

ਜਿਹੜਾ ਆਵੇ ਰਾਜ਼ੀ ਜਾਵੇ, ਦੁੱਖ ਸਭਨਾਂ ਦਾ ਹਰਦੀ।
ਤਾਂਹੀਓ ਬੜੀ ਪਿਆਰੀ ਲਗਦੀ, ਧਰਤੀ ਅੰਮ੍ਰਿਤਸਰ ਦੀ।
ਰਾਮਦਾਸ ਸਰੋਵਰ ਦੇ ਵਿਚ, ਜਿਹੜਾ ਟੁੱਭੀ ਲਾਵੇ।
ਪਿਛਲੇ ਕੀਤੇ ਸਾਰੇ ਪਾਪਾਂ ਤੋਂ ਛੁਟਕਾਰਾ ਪਾਵੇ।
ਮੈਲ ਵਿਕਾਰਾਂ ਦੀ ਮਨ ਵਿੱਚੋਂ, ਲੂਣ ਵਾਂਗਰਾਂ ਖਰਦੀ।
ਤਾਂਹੀਓ ਬੜੀ ਪਿਆਰੀ ਲਗਦੀ, ਧਰਤੀ ਅੰਮ੍ਰਿਤਸਰ ਦੀ।
ਦੁੱਖ ਭੰਜਨੀ ਬੇਰੀ ਹਰ ਇਕ ਬੰਦੇ ਦਾ ਦੁੱਖ ਤੋੜੇ।
ਜਿਹੜਾ ਹੇਠਾਂ ਬਹਿ ਕੇ ਸੁਰਤੀ ਨਾਲ ਗੁਰਾਂ ਦੇ ਜੋੜੇ।
ਪਿੰਗਲੇ ਤੇ ਕੋਹੜੀ ਦੀ ਕਾਂਇਆ, ਕੁੰਦਨ ਵਰਗੀ ਕਰਦੀ।
ਤਾਂਹੀਓ ਬੜੀ ਪਿਆਰੀ ਲਗਦੀ, ਧਰਤੀ ਅੰਮ੍ਰਿਤਸਰ ਦੀ।
ਵਿਚ ਪਰਕਰਮਾ ਚੱਕਰ ਲਾਓ, ਸੁਣੋ ਗੁਰਾਂ ਦੀ ਬਾਣੀ।
ਸੱਚਮੁਚ ਮਿੱਠਾ ਅੰਮ੍ਰਿਤ ਵਰਗਾ, ਅੰਮ੍ਰਿਤਸਰ ਦਾ ਪਾਣੀ।
ਹਰ ਦੁਖੀਏ ਬੰਦੇ ਨਾਲ ਰਖਦੀ ਹੈ ਸੱਚੀ ਹਮਦਰਦੀ।
ਤਾਂਹੀਓ ਬੜੀ ਪਿਆਰੀ ਲਗਦੀ, ਧਰਤੀ ਅੰਮ੍ਰਿਤਸਰ ਦੀ।
ਲੰਗਰ ਵਿਚ ਪ੍ਰਸ਼ਾਦਾ ਛਕ ਕੇ, ਆਉਂਦਾ ਬੜਾ ਨਜ਼ਾਰਾ।
ਪੰਗਤ ਦੇ ਵਿਚ ਜਦੋਂ ਬੈਠਦਾ, ਰਲ ਕੇ ਭਾਈਚਾਰਾ।
ਹੁੰਦਾ ਬੜਾ ਸੁਆਦੀ ਖਾਣਾ, ਰੋਟੀ ਭੁੱਲੀਏ ਘਰ ਦੀ।
ਤਾਂਹੀਓ ਬੜੀ ਪਿਆਰੀ ਲਗਦੀ, ਧਰਤੀ ਅੰਮ੍ਰਿਤਸਰ ਦੀ।
ਸ਼ਰਧਾ ਦੇ ਨਾਲ ਮੱਥਾ ਟੇਕੋ, ਪੂਰੀ ਹੋਵੇ ਆਸਾ।
ਹਰਿਮੰਦਰ ਤਾਂ ਹਰੀ ਦਾ ਮੰਦਰ, ਜਿੱਥੇ ਰੱਬ ਦਾ ਵਾਸਾ।
ਕੀ ਕੀ ਸਿਫ਼ਤ ਮੈਂ ਲਿਖ ਸਕਦਾ ਹਾਂ, ਓਸ ਗੁਰੂ ਦੇ ਘਰ ਦੀ।
ਤਾਂਹੀਓ ਬੜੀ ਪਿਆਰੀ ਲਗਦੀ, ਧਰਤੀ ਅੰਮ੍ਰਿਤਸਰ ਦੀ।



** ਵਾਰਡ ਨੰ: ੨੩, ਸਾਹਮਣੇ ਖਾਲਸਾ ਸਕੂਲ, ਖੰਨਾ-੧੪੧੪੦੧ (ਲੁਧਿਆਣਾ)*




# ਦੋ-ਸਾਲਾ ਸਿੱਖ ਧਰਮ ਅਧਿਐਨ ਪੱਤਰ ਵਿਹਾਰ ਕੋਰਸ ਹਿੰਦੀ ਭਾਸ਼ਾ 'ਚ ਵੀ ਸ਼ੁਰੂ

ਅੰਮ੍ਰਿਤਸਰ ੨੨ ਜੁਲਾਈ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ (ਧਰਮ ਪ੍ਰਚਾਰ ਕਮੇਟੀ) ਵੱਲੋਂ ਅਰੰਭ ਕੀਤੇ ਗਏ ਦੋ ਸਾਲਾ ਸਿੱਖ ਧਰਮ ਅਧਿਐਨ ਪੱਤਰ ਵਿਹਾਰ ਕੋਰਸ ਜੋ ਪੰਜਾਬੀ ਦੇ ਨਾਲ-ਨਾਲ ਹਿੰਦੀ ਭਾਸ਼ਾ ਵਿਚ ਵੀ ਸ਼ੁਰੂ ਕੀਤਾ ਗਿਆ ਹੈ, ਇਸ ਦੇ ਦੂਜੇ ਸਾਲ ਨਾਲ ਸਬੰਧਤ ਹਿੰਦੀ ਦੀ ਪਾਠ-ਸਮੱਗਰੀ ਦੀ ਪੁਸਤਕ 'ਸਿੱਖ ਧਰਮ ਅਧਿਐਨ' ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਵੱਲੋਂ ਰੀਲੀਜ਼ ਕੀਤੀ ਗਈ। ਇਸ ਮੌਕੇ ਜਥੇਦਾਰ ਅਵਤਾਰ ਸਿੰਘ ਨੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਪੰਜਾਬੀ ਨਾ ਪੜ੍ਹ ਸਕਣ ਵਾਲਿਆਂ ਲਈ ਇਹ ਕੋਰਸ ਹਿੰਦੀ ਵਿਚ ਵੀ ਸ਼ੁਰੂ ਕੀਤਾ ਗਿਆ ਹੈ ਅਤੇ ਸਿੱਖ ਧਰਮ ਦੇ ਹਰੇਕ ਪਹਿਲੂ ਬਾਰੇ ਮੁੱਢਲੀ ਜਾਣਕਾਰੀ ਪ੍ਰਦਾਨ ਕਰਨ ਲਈ ਇਸ ਕੋਰਸ ਦੀ ਹਿੰਦੀ ਵਿਚ ਵੀ ਪੁਸਤਕ ਤਿਆਰ ਕੀਤੀ ਗਈ ਹੈ। ਉਨ੍ਹਾਂ ਦੱਸਿਆ ਕਿ ਹਿੰਦੀ ਵਿਚ ਅਰੰਭ ਕੀਤੇ ਗਏ ਇਸ ਕੋਰਸ ਨੂੰ ਭਾਰਤ ਦੇ ਲਗਭਗ ਸਾਰੇ ਸੂਬਿਆਂ ਵਿੱਚੋਂ ਭਰਵਾਂ ਹੁੰਗਾਰਾ ਮਿਲਿਆ ਹੈ ਅਤੇ ਰਾਜਸਥਾਨ, ਹਰਿਆਣਾ, ਯੂ.ਪੀ., ਉਤਰਾਂਚਲ, ਆਸਾਮ, ਗੁਜਰਾਤ, ਮਹਾਂਰਾਸ਼ਟਰ, ਮੱਧ ਪ੍ਰਦੇਸ਼ ਆਦਿ ਸੂਬਿਆਂ ਤੋਂ ੨੦੦੦ ਦੇ ਕਰੀਬ ਜਗਿਆਸੂਆਂ ਨੇ ਦਾਖ਼ਲਾ ਪ੍ਰਾਪਤ ਕੀਤਾ ਹੈ। ਉਨ੍ਹਾਂ ਦੱਸਿਆ ਕਿ ਇਸ ਕੋਰਸ 'ਚ ਦਾਖਲਾ ਲੈਣ ਵਾਲੇ ਵਿਦਿਆਰਥੀਆਂ ਪਾਸੋਂ ਕੋਈ ਖਰਚ ਨਹੀਂ ਲਿਆ ਜਾਂਦਾ, ਬਲਕਿ ਉਨ੍ਹਾਂ ਨੂੰ ਕੋਰਸ ਨਾਲ ਸਬੰਧਤ ਹਰ ਪਾਠ ਸਮੱਗਰੀ ਮੁਹੱਈਆ ਕਰਾਈ ਜਾਂਦੀ ਹੈ ਅਤੇ ਇਮਤਿਹਾਨ ਆਦਿ ਵੀ ਦਿੱਤੇ ਜਾਂਦੇ ਹਨ। ਉਨ੍ਹਾਂ ਹੋਰ ਦੱਸਿਆ ਕਿ ਇਸ ਕੋਰਸ ਵਿਚ ਸਿੱਖ ਵਿਦਿਆਰਥੀਆਂ ਦੇ ਨਾਲ-ਨਾਲ ਗ਼ੈਰ-ਸਿੱਖ ਵਿਦਿਆਰਥੀਆਂ 'ਚ ਵੀ ਭਾਰੀ ਉਤਸ਼ਾਹ ਹੈ। ਜਥੇਦਾਰ ਅਵਤਾਰ ਸਿੰਘ ਨੇ ਇਸ ਪੁਸਤਕ ਦੀ ਤਿਆਰੀ ਲਈ ਪੱਤਰ ਵਿਹਾਰ ਕੋਰਸ ਦੇ ਡਾਇਰੈਟਰ ਡਾ: ਜਸਬੀਰ ਸਿੰਘ ਸਾਬਰ ਤੇ ਉਨ੍ਹਾਂ ਦੇ ਸਮੂਹ ਸਾਥੀਆਂ ਨੂੰ ਵਧਾਈ ਦਿੱਤੀ। ਜਥੇਦਾਰ ਅਵਤਾਰ ਸਿੰਘ ਜੀ ਨੇ ਇਹ ਵੀ ਦੱਸਿਆ ਕਿ ਇਸ ਕੋਰਸ ਸਬੰਧੀ ਵਿਦੇਸ਼ਾਂ ਵਿਚ ਵਸਦੇ ਜਗਿਆਸੂਆਂ ਵਲੋਂ ਕੀਤੀ ਜਾ ਰਹੀ ਮੰਗ ਦੇ ਸਨਮੁੱਖ ਅਗਲੇ ਸਾਲ ਤੋਂ ਇਹ ਕੋਰਸ ਅੰਗਰੇਜ਼ੀ ਵਿਚ ਵੀ ਸ਼ੁਰੂ ਕਰ ਦਿੱਤਾ ਜਾਵੇਗਾ। ਪੱਤਰ ਵਿਹਾਰ ਕੋਰਸ ਦੇ ਡਾਇਰੈਕਟਰ ਡਾ: ਸਾਬਰ ਨੇ ਇਸ ਪੁਸਤਕ ਬਾਰੇ ਬਹੁਤ ਹੀ ਅਹਿਮ ਅਤੇ ਸੰਖੇਪ ਰੂਪ ਵਿਚ ਜਾਣਕਾਰੀ ਦਿੱਤੀ। ਇਸ ਮੌਕੇ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਮੈਂਬਰ ਸ. ਹਰਦਿਆਲ ਸਿੰਘ ਸੁਰਸਿੰਘ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਦਲਮੇਘ ਸਿੰਘ ਤੇ ਕੁਝ ਪਤਵੰਤੇ ਹਾਜ਼ਰ ਸਨ।

# ਜੰਮੂ ਐਂਡ ਕਸ਼ਮੀਰ ਦੇ ਮੁੱਖ ਮੰਤਰੀ ਵੱਲੋਂ ਪੀੜਤ ਸਿੱਖ ਪਰਵਾਰ ਨੂੰ ਮਿਲ ਕੇ ਸੁਰੱਖਿਆ ਦਾ ਭਰੋਸਾ ਦਿੱਤਾ- ਸਕੱਤਰ

ਅੰਮ੍ਰਿਤਸਰ ੩੦ ਜੁਲਾਈ- ਜੰਮੂ ਐਂਡ ਕਸ਼ਮੀਰ 'ਚ ਕੁਝ ਸ਼ਰਾਰਤੀ ਅਨਸਰਾਂ ਵੱਲੋਂ ਸਿੱਖ ਬੱਚਿਆਂ ਦੇ ਕੇਸ ਕਤਲ ਕਰਕੇ ਧਰਮ ਪ੍ਰੀਵਰਤਨ ਕਰਨ ਲਈ ਮਜਬੂਰ ਕੀਤੇ ਜਾਣ ਦੀਆਂ ਘਟਨਾਵਾਂ ਦੇ ਰੁਝਾਨ ਨੂੰ ਰੋਕਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਵੱਲੋਂ ਜੰਮੂ ਐਂਡ ਕਸ਼ਮੀਰ ਦੇ ਮੁੱਖ ਮੰਤਰੀ ਨੂੰ ਲਿਖੇ ਪੱਤਰ ਦੇ ਉੱਤਰ 'ਚ ਜੰਮੂ ਐਂਡ ਕਸ਼ਮੀਰ ਸਰਕਾਰ ਵੱਲੋਂ ਸਿੱਖਾਂ ਦੇ ਜਾਨ-ਮਾਲ ਦੀ ਸੁਰੱਖਿਆ ਦਾ ਭਰੋਸਾ ਦਿੰਦਿਆਂ ਜਲਦ ਹੀ ਜਥੇਦਾਰ ਅਵਤਾਰ ਸਿੰਘ ਨਾਲ ਮੁਲਾਕਾਤ ਲਈ ਸਮਾਂ ਨਿਰਧਾਰਤ ਕੀਤੇ ਜਾਣ ਲਈ ਸ਼੍ਰੋਮਣੀ ਕਮੇਟੀ ਨੂੰ ਪੱਤਰ ਪੁੱਜਾ ਹੈ। ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਦਲਮੇਘ ਸਿੰਘ ਨੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਜੰਮੂ ਐਂਡ ਕਸ਼ਮੀਰ ਦੇ ਮਾਨਯੋਗ ਮੁੱਖ ਮੰਤਰੀ ਜਨਾਬ ਉਮਰ ਅਬਦੁੱਲਾ ਦੇ ਪੁੱਜੇ ਪੱਤਰ 'ਚ ਸ਼੍ਰੋਮਣੀ ਕਮੇਟੀ ਨੂੰ ਯਕੀਨ ਦੁਆਇਆ ਹੈ ਕਿ ਬੀਤੇ ਦਿਨੀਂ ਜੰਮੂ ਐਂਡ ਕਸ਼ਮੀਰ 'ਚ ਸਿੱਖ ਨੌਜਵਾਨਾਂ ਦੇ ਕੇਸ ਕਤਲ ਕਰਨ ਸਬੰਧੀ ਵਾਪਰੀਆਂ ਦੁਖਦਾਈ ਘਟਨਾਵਾਂ ਦੇ ਦੋਸ਼ੀਆਂ 'ਚੋਂ ਕੁਝ ਨੂੰ ਗ੍ਰਿਫਤਾਰ ਕਰ ਲਿਆ ਗਿਆ ਹੈ। ਦੋਸ਼ੀਆਂ 'ਪੁਰ ਕਾਨੂੰਨੀ ਕਾਰਵਾਈ ਤੋਂ ਇਲਾਵਾ ਇਨ੍ਹਾਂ ਘਟਨਾਵਾਂ ਦੀ ਬਕਾਇਦਾ ਪੁਲੀਸ ਵੱਲੋਂ ਜਾਂਚ ਵੀ ਕੀਤੀ ਜਾ ਰਹੀ ਹੈ ਅਤੇ ਦੋਸ਼ੀਆਂ ਨੂੰ ਬਖਸ਼ਿਆ ਨਹੀਂ ਜਾਵੇਗਾ। ਪੱਤਰ 'ਚ ਇਹ ਵੀ ਜ਼ਿਕਰ ਕੀਤਾ ਗਿਆ ਹੈ ਕਿ ਜੰਮੂ ਐਂਡ ਕਸ਼ਮੀਰ ਦੇ ਮਾਨਯੋਗ ਮੁੱਖ ਮੰਤਰੀ ਨੇ ਵਿਸ਼ੇਸ਼ ਤੌਰ 'ਤੇ ਪੀੜਤ ਸਿੱਖ ਪਰਵਾਰਾਂ ਨੂੰ ਮਿਲ ਕੇ ਉਨ੍ਹਾਂ ਦੀਆਂ ਧਾਰਮਿਕ ਭਾਵਨਾਵਾਂ ਦਾ ਸਨਮਾਨ ਬਹਾਲ ਰੱਖਣ ਅਤੇ ਹਰ ਪ੍ਰਕਾਰ ਦੀ ਸੁਰੱਖਿਆ ਦਾ ਭਰੋਸਾ ਦਿੱਤਾ। ਉਨ੍ਹਾਂ ਪੱਤਰ 'ਚ ਲਿਖਿਆ ਹੈ ਕਿ ਜੰਮੂ ਐਂਡ ਕਸ਼ਮੀਰ ਦੇ ਮੁਸਲਮਾਨ ਭਾਈਚਾਰੇ ਵੱਲੋਂ ਵੀ ਤਹਿ ਦਿਲੋਂ ਇਨ੍ਹਾਂ ਘਟਨਾਵਾਂ ਦੀ ਜ਼ੋਰਦਾਰ ਨਿੰਦਾ ਕਰਦਿਆਂ ਸਿੱਖ ਭਾਈਚਾਰੇ ਦੀ ਹਰ ਮਦਦ ਦਾ ਵਿਸ਼ਵਾਸ ਦੁਆਇਆ ਹੈ। ਸਿੱਖਾਂ ਨਾਲ ਅਜਿਹੀਆਂ ਘਟਨਾਵਾਂ ਸਬੰਧੀ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਵੱਲੋਂ ਜੰਮੂ ਐਂਡ ਕਸ਼ਮੀਰ ਦੇ ਮਾਨਯੋਗ ਮੁੱਖ ਮੰਤਰੀ ਨਾਲ ਵਿਚਾਰਾਂ ਕਰਨ ਲਈ ਉਨ੍ਹਾਂ ਨੇ ਜਲਦ ਹੀ ਸਮਾਂ ਦਿੱਤੇ ਜਾਣ ਦਾ ਭਰੋਸਾ ਦਿੱਤਾ ਹੈ।

# ਧਰਮ ਪ੍ਰਚਾਰ ਕਮੇਟੀ ਵੱਲੋਂ ਅਕਾਲ ਚਲਾਣਾ ਕਰ ਗਏ ਮੈਂਬਰ ਸਾਹਿਬਾਨ ਪ੍ਰਤੀ ਅਫ਼ਸੋਸ ਦਾ ਪ੍ਰਗਟਾਵਾ

ਅੰਮ੍ਰਿਤਸਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦੀ ਮੀਟਿੰਗ ਮਿਤੀ ੨੦ ਜੁਲਾਈ ੨੦੧੦ ਨੂੰ ਗੁਰਦੁਆਰਾ ਮੰਜੀ ਸਾਹਿਬ

ਆਲਮਗੀਰ (ਲੁਧਿਆਣਾ) ਵਿਖੇ ਕੀਤੀ ਗਈ। ਧਰਮ ਪ੍ਰਚਾਰ ਕਮੇਟੀ ਦੇ ਹਾਜ਼ਰ ਮੈਂਬਰ ਸਾਹਿਬਾਨ ਅਤੇ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਥੇਦਾਰ ਅਵਤਾਰ ਸਿੰਘ ਵੱਲੋਂ ਇਸ ਮੀਟਿੰਗ ਵਿਚ ਅਕਾਲ ਪੁਰਖ ਵੱਲੋਂ ਬਖ਼ਸ਼ੀ ਆਯੂ ਭੋਗ ਕੇ ਅਕਾਲ ਚਲਾਣਾ ਕਰ ਗਏ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਮੌਜੂਦਾ ਅਤੇ ਸਾਬਕਾ ਮੈਂਬਰ ਸਾਹਿਬਾਨ ਬਾਰੇ ਅਫ਼ਸੋਸ ਦੇ ਵੱਖ-ਵੱਖ ਮਤੇ ਪੇਸ਼ ਕੀਤੇ ਗਏ।

ਇਸ ਇਕੱਤਰਤਾ ਵਿਚ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਜਥੇਦਾਰ ਉਂਕਾਰ ਸਿੰਘ ਸ਼ਰੀਫਪੁਰਾ ਮੈਂਬਰ ਸ਼੍ਰੋਮਣੀ ਕਮੇਟੀ, ਜਥੇਦਾਰ ਕਾਬਲ ਸਿੰਘ ਸਾਬਕਾ ਪ੍ਰਧਾਨ ਅਤੇ ਮੌਜੂਦਾ ਮੈਂਬਰ ਸ਼੍ਰੋਮਣੀ ਕਮੇਟੀ ਅਤੇ ਸ. ਜੋਰਾ ਸਿੰਘ (ਮਾਨ) ਸਾਬਕਾ ਮੈਂਬਰ ਪਾਰਲੀਮੈਂਟ ਤੇ ਸ਼੍ਰੋਮਣੀ ਕਮੇਟੀ ਮੈਂਬਰ ਦੇ ਅਕਾਲ ਚਲਾਣੇ 'ਤੇ ਦੁੱਖ ਦਾ ਪ੍ਰਗਟਾਵਾ ਕਰਦਿਆਂ ਅਫ਼ਸੋਸ ਦੇ ਵੱਖ-ਵੱਖ ਮਤੇ ਕੀਤੇ ਗਏ। ਅਕਾਲ ਚਲਾਣਾ ਕਰ ਗਏ ਪੰਥਕ ਆਗੂ ਤੇ ਮੈਂਬਰ ਸਾਹਿਬਾਨ ਦੀਆਂ ਸਿੱਖ ਪੰਥ ਦੇ ਪ੍ਰਚਾਰ-ਪ੍ਰਸਾਰ, ਵਿਦਿਅਕ ਖੇਤਰ ਅਤੇ ਰਾਜਨੀਤਿਕ ਖੇਤਰ ਅੰਦਰ ਨਿਭਾਈਆਂ ਵਡਮੁੱਲੀਆਂ ਸੇਵਾਵਾਂ ਦੀ ਵੀ ਸ਼ਲਾਘਾ ਕੀਤੀ ਗਈ।

## ਗਤਕਾ ਸਿੱਖਾਂ ਦੀ ਕੌਮੀ ਖੇਡ (ਮਾਰਸ਼ਲ ਆਰਟ):ਅਵਤਾਰ ਸਿੰਘ

ਅੰਮ੍ਰਿਤਸਰ: ੦੨ ਅਗਸਤ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਕਲਰ ਟੀ.ਵੀ. ਚੈਨਲ ਤੋਂ ਪ੍ਰਸਾਰਤ ਕੀਤੇ ਜਾਣ ਵਾਲੇ ਪ੍ਰੋਗਰਾਮ 'ਇੰਡੀਆ ਗੇਟ ਟੇਲੈਂਟ' ਵਿਚ ਗਤਕਾ ਖੇਡਣ ਵਾਲੇ ਹੋਣਹਾਰ ੭ ਸਾਲਾ ਸਿੱਖ ਬੱਚੇ ਮਨਪ੍ਰੀਤ ਸਿੰਘ ਨੂੰ ਪ੍ਰੋਗਰਾਮ ਦੇ ਇਕ ਜੱਜ ਵੱਲੋਂ ਇਹ ਕਹਿ ਕੇ 'ਕਿ ਬੱਚੋਂ ਕੇ ਹਾਥੋਂ ਤਲਵਾਰ ਸ਼ੋਭਾ ਨਹੀਂ ਦੇਤੀ, ਬੱਚੋਂ ਦੁਆਰਾ ਤਲਵਾਰ ਜਾਂ ਹੋਰ ਸਿੱਖ ਪ੍ਰੰਪਰਾਵਾਂ ਸੇ ਜੁੜੇ ਹਥਿਆਰੋਂ ਸੇ ਕਰਤਬ ਦਿਖਾਨੇ ਸੇ ਸ਼ੋਅ ਦੇਖ ਰਹੇ ਬੱਚੋਂ ਮੇਂ ਹਿੰਸਾ ਕੀ ਭਾਵਨਾ ਬੜੇਗੀ' ਪ੍ਰੋਗਰਾਮ ਤੋਂ ਬਾਹਰ ਕੱਢਣ ਸਬੰਧੀ ਛਪੀਆਂ ਖ਼ਬਰਾਂ ਦਾ ਸਖ਼ਤ ਨੋਟਿਸ ਲੈਂਦਿਆਂ ਕਿਹਾ ਕਿ ਅਜਿਹਾ ਕੁਝ ਜੱਜ ਦੀ ਸੌੜੀ ਸੋਚ ਦਾ ਪ੍ਰਤੀਕ, ਮਨੁੱਖੀ ਅਧਿਕਾਰਾਂ ਦੀ ਉਲੰਘਣਾ ਤੇ ਸਿੱਖਾਂ ਦੀਆਂ ਭਾਵਨਾਵਾਂ ਨਾਲ ਖਿਲਵਾੜ ਕੀਤੇ ਜਾਣ ਦੇ ਤੁਲ ਹੈ। ਜਿਸ ਕਾਰਨ ਸਿੱਖ ਸੰਗਤਾਂ 'ਚ ਭਾਰੀ ਰੋਸ ਤੇ ਰੋਹ ਪਾਇਆ ਜਾ ਰਿਹਾ ਹੈ। ਜਦ ਕਿ ਖ਼ਬਰਾਂ ਅਨੁਸਾਰ ਇਹੀ ਹੋਣਹਾਰ ਬੱਚਾ 'ਬੀਰ ਖਾਲਸਾ ਦਲ' ਗਰੁੱਪ ਨਾਲ ਕਈ ਟੀ.ਵੀ. ਚੈਨਲਾਂ 'ਤੇ ਪ੍ਰੋਗਰਾਮ ਕਰ ਚੁੱਕਾ ਹੈ। ਇਥੋਂ ਜਾਰੀ ਇਕ ਬਿਆਨ 'ਚ ਉਨ੍ਹਾਂ ਇਸ ਘਟਨਾ ਦੀ ਜ਼ੋਰਦਾਰ ਨਿੰਦਾ ਕਰਦਿਆਂ ਕਿਹਾ ਕਿ ਗਤਕਾ ਸਿੱਖ ਕੌਮ ਦੀ ਪੁਰਾਤਨ ਰਵਾਇਤੀ ਖੇਡ (ਮਾਰਸ਼ਲ ਆਰਟ) ਹੈ ਜੋ ਮਸਨੂਈ ਜੰਗਾਂ-ਯੁੱਧਾਂ ਦੇ ਕਰਤੱਬਾਂ ਦੇ

ਰੂਪ 'ਚ ਖੇਡੀ ਜਾਂਦੀ ਹੈ ਅਤੇ ਇਸ ਨੂੰ ਜਿੱਤ ਤੇ ਚੜ੍ਹਦੀ ਕਲਾ ਦੇ ਪ੍ਰਤੀਕ ਵਜੋਂ ਵੀ ਜਾਣਿਆਂ ਜਾਂਦਾ ਹੈ। ਉਨ੍ਹਾਂ ਕਿਹਾ ਕਿ ਸਿੱਖ ਧਰਮ ਦੀਆਂ ਉੱਚੀਆਂ-ਸੁੱਚੀਆਂ ਪ੍ਰੰਪਰਾਵਾਂ ਅਨੁਸਾਰ ਕ੍ਰਿਪਾਨ ਜਿਥੇ ਅੰਮ੍ਰਿਤਧਾਰੀ ਸਿੰਘ ਦਾ ਜ਼ਰੂਰੀ ਅੰਗ ਹੈ, ਉਥੇ ਲੋੜ ਪੈਣ 'ਤੇ ਮਜ਼ਲੂਮਾਂ ਦੀ ਰੱਖਿਆ ਲਈ ਵੀ ਉਠਾਈ ਜਾਂਦੀ ਹੈ। ਉਨ੍ਹਾਂ ਕਿਹਾ ਕਿ ਪ੍ਰੋਗਰਾਮ ਦੇ ਜੱਜ ਸਾਜਿਦ ਖਾਨ ਦੀ ਇਸ ਹਰਕਤ ਤੋਂ ਜ਼ਾਹਿਰ ਹੁੰਦਾ ਹੈ ਕਿ ਉਸ ਨੂੰ ਸਿੱਖ ਕੌਮ ਦੇ ਸ਼ਾਨਾਮੱਤੇ ਇਤਿਹਾਸ, ਖਾਲਸਈ ਪ੍ਰੰਪਰਾਵਾਂ ਅਤੇ ਜੰਗਜੂ ਕਲਾ ਦੇ ਪ੍ਰਤੀਕ 'ਗਤਕੇ' ਬਾਰੇ ਕੋਈ ਇਲਮ ਹੀ ਨਹੀਂ। ਉਨ੍ਹਾਂ ਕਿਹਾ ਕਿ ਕੌਮੀ ਭਾਈਚਾਰੇ 'ਚ ਵੰਡੀਆਂ ਪਾਉਣ ਤੇ ਦੇਸ਼ ਦੀ ਏਕਤਾ ਤੇ ਅਖੰਡਤਾ ਨੂੰ ਢਾਹ ਲਾਉਣ ਅਤੇ ਸਿੱਖਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਵਾਲੇ ਇਸ ਜੱਜ ਨੂੰ ਪ੍ਰੋਗਰਾਮ 'ਚ ਭਾਗ ਲੈਣ ਵਾਲੇ ਬੱਚਿਆਂ, ਸਰੋਤਿਆਂ ਤੇ ਸਿੱਖ ਸੰਗਤਾਂ ਪਾਸੋਂ ਤੁਰੰਤ ਖਿਮਾਂ ਯਾਚਨਾ ਕਰਨੀ ਚਾਹੀਦੀ ਹੈ। ਜਥੇਦਾਰ ਅਵਤਾਰ ਸਿੰਘ ਨੇ ਕਲਰ ਟੀ.ਵੀ. ਚੈਨਲ ਦੇ ਪ੍ਰਬੰਧਕਾਂ ਨੂੰ ਲਿਖੇ ਪੱਤਰ 'ਚ ਇਸ ਪ੍ਰੋਗਰਾਮ ਸਬੰਧੀ ਸ਼੍ਰੋਮਣੀ ਕਮੇਟੀ ਨੂੰ ਮੁਕੰਮਲ ਜਾਣਕਾਰੀ ਪ੍ਰਦਾਨ ਕਰਨ ਅਤੇ ਸਿੱਖਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਏ ਜਾਣ ਵਾਲੀ ਇਸ ਕਾਰਵਾਈ ਦੀ ਤੁਰੰਤ ਮੁਆਫੀ ਮੰਗਣ ਅਤੇ ਇਸ ਜੱਜ (ਮਿ: ਖਾਨ) ਨੂੰ ਪ੍ਰੋਗਰਾਮ 'ਚੋਂ ਬਾਹਰ ਕੱਢਣ ਲਈ ਕਿਹਾ ਹੈ। ਅਜਿਹਾ ਨਾ ਕੀਤੇ ਜਾਣ ਦੀ ਸੂਰਤ 'ਚ ਕਾਨੂੰਨੀ ਕਾਰਵਾਈ ਕੀਤੀ ਜਾਵੇਗੀ।

## ਕੁਰੂਕਸ਼ੇਤਰ ਯੂਨੀਵਰਸਿਟੀ ਵਿਖੇ ਬਾਬਾ ਬੰਦਾ ਸਿੰਘ ਬਹਾਦਰ ਵਿਸ਼ੇ 'ਤੇ ਸੈਮੀਨਾਰ ਦਾ ਆਯੋਜਨ

ਕੁਰੂਕਸ਼ੇਤਰ : ਹਰਿਆਣਾ ਸਰਕਾਰ ਦੀ ਹਰਿਆਣਾ ਪੰਜਾਬੀ ਸਾਹਿਤ ਅਕੈਡਮੀ ਅਤੇ ਅਖਿਲ ਭਾਰਤੀ ਬਾਬਾ ਬੰਦਾ ਸਿੰਘ ਬਹਾਦਰ ਸਿੱਖ ਸੰਪਰਦਾ ਨੇ ਮਿਲ ਕੇ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਖ਼ਸੀਅਤ ਨੂੰ ਦਰਸਾਉਂਦਾ ਸੈਮੀਨਾਰ ੮ ਅਗਸਤ ੨੦੧੦ ਨੂੰ ਕੁਰੂਕਸ਼ੇਤਰ ਯੂਨੀਵਰਸਿਟੀ ਦੇ ਸੈਨੇਟ ਹਾਲ ਵਿਚ ਆਯੋਜਿਤ ਕੀਤਾ ਗਿਆ। ਸੈਮੀਨਾਰ ਵਿਚ ਤਿੰਨ ਵਿਦਵਾਨਾਂ ਨੇ ਬਾਬਾ ਜੀ ਦੇ ਜੀਵਨ-ਚਰਿੱਤਰ ਨੂੰ ਪ੍ਰਦਰਸ਼ਿਤ ਕਰਦੇ ਪੇਪਰ ਪੜ੍ਹੇ ਅਤੇ ਤਿੰਨ ਕਵੀਆਂ ਨੇ ਬਾਬਾ ਜੀ ਦੇ ਜੀਵਨ 'ਤੇ ਆਧਾਰਿਤ ਕਵਿਤਾਵਾਂ ਪੜ੍ਹ ਕੇ ਦਰਸ਼ਕਾਂ ਨੂੰ ਮੰਤਰ-ਮੁਗਧ ਕਰ ਦਿੱਤਾ।

ਸੈਮੀਨਾਰ ਵਿਚ ਪੇਪਰ ਪੜ੍ਹਨ ਵਾਲਿਆਂ ਵਿਚ ਕੁਰੂਕਸ਼ੇਤਰ ਯੂਨੀਵਰਸਿਟੀ ਦੇ ਪ੍ਰੋ. ਅਮਰਜੀਤ ਸਿੰਘ (ਕਾਂਗ), ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਡਾ. ਪਰਮਵੀਰ ਸਿੰਘ ਅਤੇ ਪ੍ਰਸਿੱਧ ਨਾਵਲਕਾਰ ਸ. ਬਲਦੇਵ ਸਿੰਘ ਮੋਗਾ ਸ਼ਾਮਲ ਸਨ। ਜਦੋਂ ਕਿ ਕਵੀਆਂ ਵਿਚ ਸ. ਰਜਿੰਦਰ ਸਿੰਘ ਜੋਸ਼, ਸ. ਗੁਰਦਿਆਲ ਸਿੰਘ ਨਿਮਰ ਅਤੇ ਸ਼੍ਰੀ ਫਕੀਰ ਚੰਦ ਜਲੰਧਰੀ ਨੇ ਆਪਣੀਆਂ ਕਵਿਤਾਵਾਂ ਪੇਸ਼ ਕੀਤੀਆਂ। ਸਾਰੇ ਸ੍ਰੋਤੇ

ਇਸ ਗੱਲ ਨਾਲ ਸਹਿਮਤ ਹੋਏ ਕਿ ਬਾਬਾ ਬੰਦਾ ਸਿੰਘ ਬਹਾਦਰ ਦੇ ਜੀਵਨ ਦੇ ਬਾਰੇ ਵਿਚ ਕੁਝ ਅਖੌਤੀ ਇਤਿਹਾਸਕਾਰਾਂ ਨੇ ਜੋ ਭਰਮ ਪੈਦਾ ਕਰ ਦਿੱਤੇ ਹਨ ਉਨ੍ਹਾਂ ਨੂੰ ਦੂਰ ਕਰ ਬਾਬਾ ਜੀ ਦੇ ਜੀਵਨ ਚਰਿੱਤਰ ਦੀਆਂ ਚੰਗਿਆਈਆਂ ਨੂੰ ਅਪਣਾ ਕੇ ਉਨ੍ਹਾਂ ਨੂੰ ਸ਼ਰਧਾਂਜਲੀ ਅਰਪਣ ਕਰਨੀ ਚਾਹੀਦੀ ਹੈ। ਹਰਿਆਣਾ ਪੰਜਾਬੀ ਸਾਹਿਤ ਅਕੈਡਮੀ ਦੇ ਪ੍ਰਧਾਨ ਸ਼੍ਰੀ ਆਰ. ਮੋਦਗਿਲ ਨੇ ਸੈਮੀਨਾਰ ਦੀ ਪ੍ਰਧਾਨਗੀ ਕਰਦਿਆਂ ਆਏ ਹੋਏ ਸ੍ਰੋਤਿਆਂ ਅਤੇ ਦਰਸ਼ਕਾਂ ਦਾ ਸਵਾਗਤ ਅਤੇ ਧੰਨਵਾਦ ਕੀਤਾ। ਮੁੱਖ ਮਹਿਮਾਨ ਦੇ ਰੂਪ ਵਿਚ ਕੁਰੂਕਸ਼ੇਤਰ ਯੂਨੀਵਰਸਿਟੀ ਦੇ ਉੱਪ-ਕੁਲਪਤੀ ਡਾ. ਡੀ. ਡੀ. ਐੱਸ (ਸੰਧੂ) ਹਾਜ਼ਰ ਹੋਏ। ਉਨ੍ਹਾਂ ਨੇ ਹਾਲ ਵਿਚ ਬੈਠੇ ਨੌਜਵਾਨਾਂ ਅਤੇ ਬਜ਼ੁਰਗਾਂ ਦੇ ਉਤਸ਼ਾਹ ਦੀ ਭਰਪੂਰ ਪ੍ਰਸ਼ੰਸਾ ਕੀਤੀ। ਸੈਮੀਨਾਰ ਵਿਚ ਵਿਸ਼ੇਸ ਰੂਪ ਵਿਚ ਹਾਜ਼ਰ ਹੋਏ ਬਾਬਾ ਬੰਦਾ ਸਿੰਘ ਬਹਾਦਰ ਦੀ ੧੦ਵੀਂ ਪੀੜ੍ਹੀ ਦੇ ਵੰਸ਼ਜ਼ ਬਾਬਾ ਜਤਿੰਦਰਪਾਲ ਸਿੰਘ (ਰਿਆਸੀ-ਜੰਮੂ) ਨੇ ਆਪਣੇ ਅਨਮੋਲ ਵਚਨਾਂ ਦੁਆਰਾ ਸੰਗਤਾਂ ਨੂੰ ਨਿਹਾਲ ਕੀਤਾ। ਸ੍ਰੀ ਸ਼ਿਵ ਸ਼ੰਕਰ ਪਾਹਵਾ ਨੇ ਮੰਚ ਦਾ ਸੰਚਾਲਨ ਬਾਖ਼ੂਬੀ ਨਿਭਾਇਆ ਅਤੇ ਬਹੁਤ ਹੀ ਥੋੜ੍ਹੇ ਸਮੇਂ ਵਿਚ ਸਾਰਾ ਪ੍ਰੋਗਰਾਮ ਸਮਾਪਤ ਕਰਵਾਉਣ ਵਿਚ ਮਹੱਤਵਪੂਰਨ ਭੂਮਿਕਾ ਅਦਾ ਕੀਤੀ। ਦਰਸ਼ਕਾਂ ਅਤੇ ਸ੍ਰੋਤਿਆਂ ਨਾਲ ਖਚਾਖਚ ਭਰੇ ਹਾਲ ਵਿਚ ਆਏ ਹੋਏ ਮਹਿਮਾਨਾਂ ਅਤੇ ਪ੍ਰਮੁੱਖ ਸ਼ਖ਼ਸੀਅਤਾ ਦਾ ਸਨਮਾਨ ਕੀਤਾ ਗਿਆ। ਹਰਿਆਣਾ ਪੰਜਾਬੀ ਸਾਹਿਤ ਅਕੈਡਮੀ ਦੇ ਵਿਸ਼ੇਸ਼ ਸੱਦੇ ’ਤੇ ਪਹੁੰਚੇ ‘ਗੁਰਮਤਿ ਪ੍ਰਕਾਸ਼’ ਅਤੇ ‘ਗੁਰਮਤਿ ਗਿਆਨ’ ਦੇ ਸੰਪਾਦਕ ਸ. ਸਿਮਰਜੀਤ ਸਿੰਘ ਦਾ ਅਕੈਡਮੀ ਵੱਲੋਂ ਅਤੇ ਬਾਬਾ ਬੰਦਾ ਸਿੰਘ ਬਹਾਦਰ ਸਿੱਖ ਸੰਪਰਦਾਇ ਵੱਲੋਂ ਵਿਸ਼ੇਸ਼ ਸਨਮਾਨ ਕੀਤਾ ਗਿਆ। ਸੈਮੀਨਾਰ ਵਿਚ ਉਪਰੋਕਤ ਵਿਸ਼ੇਸ਼ ਵਿਦਵਾਨ ਸ਼ਖ਼ਸੀਅਤਾਂ ਤੋਂ ਇਲਾਵਾ ਅਖਿਲ ਭਾਰਤੀ ਬਾਬਾ ਬੰਦਾ ਸਿੰਘ ਬਹਾਦਰ ਸਿੱਖ ਸੰਪ੍ਰਦਾਇ ਦੇ ਪ੍ਰਧਾਨ ਸ਼੍ਰੀ ਸੰਤ ਕੁਮਾਰ ਜੁਨੇਜਾ ਅਤੇ ਸਕੱਤਰ ਸ਼੍ਰੀ ਵੇਦ ਪ੍ਰਕਾਸ਼ ਮੱਕੜ ਵੀ ਹਾਜ਼ਰ ਸਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਕਾਸ਼ਿਤ ਕੀਤੇ ਜਾਂਦੇ ਮਾਸਿਕ ਪੱਤਰ ‘ਗੁਰਮਤਿ ਪ੍ਰਕਾਸ਼’ ਅਤੇ ‘ਗੁਰਮਤਿ ਗਿਆਨ’ ਦੀ ਪ੍ਰਦਰਸ਼ਨੀ ਵੀ ਲਗਾਈ ਗਈ, ਜਿਸ ਰਾਹੀਂ ਦੋਨਾਂ ਮਾਸਿਕ ਪੱਤਰਾਂ ਦੇ ‘ਬਾਬਾ ਬੰਦਾ ਸਿੰਘ ਬਹਾਦਰ ਵਿਸ਼ੇਸ਼ ਅੰਕ’ ਵੀ ਵੰਡੇ ਗਏ। ਭਾਰੀ ਸੰਖਿਆ ਵਿਚ ਲੋਕ ਚੰਦਾ ਜਮ੍ਹਾਂ ਕਰਵਾ ਕੇ ਉਪਰੋਕਤ ਪੱਤਰਾਂ ਦੇ ਮੈਂਬਰ ਬਣੇ। ਸੈਮੀਨਾਰ ਵਿਚ ਸ਼ਾਮਲ ਹੋਣ ਆਏ ਲੋਕਾਂ ਦੇ ਬੈਠਣ, ਖਾਣ-ਪੀਣ ਅਤੇ ਸੇਵਾ-ਸੰਭਾਲ ਦਾ ਸਾਰਾ ਕੰਮ ਬਾਬਾ ਬੰਦਾ ਸਿੰਘ ਬਹਾਦਰ ਸਿੱਖ ਸੰਪ੍ਰਦਾਇ ਦੀ ਕਰਨਾਲ ਜ਼ਿਲ੍ਹੇ ਦੀ ਸੰਗਤ ਦੁਆਰਾ ਬੜਾ ਵਿਧੀਪੂਰਵਕ ਅਤੇ ਤਨਦੇਹੀ ਨਾਲ ਕੀਤਾ ਗਿਆ। ਕੁੱਲ ਮਿਲਾ ਕੇ ਸੈਮੀਨਾਰ ਬਹੁਤ ਸਫਲ ਰਿਹਾ ਅਤੇ ਦਰਸ਼ਕਾਂ ਅਤੇ ਸ੍ਰੋਤਿਆਂ ਦੇ ਮਨਾਂ ਉੱਤੇ ਆਪਣੀ ਅਮਿੱਟ ਛਾਪ ਛੱਡ ਗਿਆ।

■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਸਿੱਖ ਮਿਸ਼ਨ ਹਰਿਆਣਾ ਵੱਲੋਂ ਗੁਰਮਤਿ ਸਮਾਗਮ

ਸਿੱਖ ਮਿਸ਼ਨ ਹਰਿਆਣਾ ਵੱਲੋਂ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਨੂੰ ਅੱਗੇ ਤੋਰਦਿਆਂ ਹੋਇਆਂ ਗੁਰਦੁਆਰਾ ਸੰਤ ਭਾਈ ਨਰੈਣ ਸਿੰਘ ਸਭਾ, ਪਾਨੀਪਤ ਵਿਖੇ ਮਹਾਨ ਕੀਰਤਨ ਦਰਬਾਰ ਕਰਵਾਇਆ ਗਿਆ ਜਿਸ ਵਿਚ ਭਾਈ ਗੁਰਦੇਵ ਸਿੰਘ, ਭਾਈ ਗਗਨਦੀਪ ਸਿੰਘ ਅਤੇ ਭਾਈ ਨਿਰਮਲ ਸਿੰਘ ਹਜ਼ੂਰੀ ਰਾਗੀ ਸਾਹਿਬਾਨ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਨੇ ਸੰਗਤਾਂ ਨੂੰ ਮਨੋਹਰ ਕੀਰਤਨ ਰਾਹੀਂ ਨਿਹਾਲ ਕੀਤਾ।

ਇਸ ਸਮਾਗਮ ਵਿਚ ਸ. ਰਘੁਜੀਤ ਸਿੰਘ ਸੀਨੀਅਰ ਮੀਤ ਪ੍ਰਧਾਨ, ਬਾਬਾ ਦਵਿੰਦਰ ਸਿੰਘ ਇਸਰਾਣਾ ਵਾਲੇ, ਸ. ਭੁਪਿੰਦਰ ਸਿੰਘ ਅਸੰਧ ਸਾਬਕਾ ਅੰਤ੍ਰਿੰਗ ਮੈਂਬਰ, ਸ. ਹਰਦੀਪ ਸਿੰਘ ਚੇਅਰਮੈਨ, ਸ. ਬਲਿਹਾਰ ਸਿੰਘ ਅਤੇ ਹੋਰ ਬਹੁਤ ਸਾਰੇ ਪਤਵੰਤੇ ਸੱਜਣ ਇਸ ਮਹਾਨ ਕੀਰਤਨ ਸਮਾਗਮ ਵਿਚ ਸ਼ਾਮਲ ਹੋਏ। ਸ. ਰਘੁਜੀਤ ਸਿੰਘ ਨੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤੇ ਜਾ ਰਹੇ ਕਾਰਜਾਂ ਬਾਰੇ ਜਾਣਕਾਰੀ ਦਿੱਤੀ ਅਤੇ ਉਨ੍ਹਾਂ ਨੇ ਦੱਸਿਆ ਕਿ ਹਰਿਆਣਾ ਵਿਖੇ ਬੱਚਿਆਂ ਨੂੰ ਉਚੇਰੀ ਸਿੱਖਿਆ ਦੇਣ ਲਈ ਮੈਡੀਕਲ ਕਾਲਜ, ਗੁਰਮਤਿ ਕਾਲਜ, ਸਕੂਲ ਅਤੇ ਕਾਲਜ ਖੋਲ੍ਹੇ ਜਾ ਰਹੇ ਹਨ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਰ ਸਮੇਂ ਸੰਗਤਾਂ ਦੀ ਸੇਵਾ ਲਈ ਯਤਨਸ਼ੀਲ ਹੈ। ਇਨ੍ਹਾਂ ਤੋਂ ਬਾਅਦ ਸ. ਭੁਪਿੰਦਰ ਸਿੰਘ ਅਸੰਧ ਨੇ ਆਈਆਂ ਸੰਗਤਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਹਰਿਆਣਾ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਧਰਮ ਦੇ ਪ੍ਰਚਾਰ ਲਈ ਅਨੇਕਾਂ ਯਤਨ ਕੀਤੇ ਜਾ ਰਹੇ ਹਨ ਜੋ ਕਿ ਸ਼ਲਾਘਾਯੋਗ ਹਨ।

ਇਸੇ ਲੜੀ ਤਹਿਤ ਗੁਰਦੁਆਰਾ ਸ੍ਰੀ ਪੰਜੋਖਰਾ ਸਾਹਿਬ, ਪਾਤਸ਼ਾਹੀ ਅੱਠਵੀਂ ਅੰਬਾਲਾ ਵਿਖੇ ੨੩-੭-੨੦੧੦ ਨੂੰ ਅੰਮ੍ਰਿਤ-ਸੰਚਾਰ ਪ੍ਰੋਗਰਾਮ ਕਰਵਾਇਆ ਗਿਆ ਜਿਸ ਵਿਚ ੧੦੪ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ ਅਤੇ ਗੁਰੂ ਵਾਲੇ ਬਣੇ।

## ਦੋਸੜਕਾ (ਅੰਬਾਲਾ) ਵਿਖੇ ਅੰਮ੍ਰਿਤ ਸੰਚਾਰ ਸਮਾਗਮ

ਗੁਰਦੁਆਰਾ ਸਾਹਿਬ ਬਾਬਾ ਜ਼ੋਰਾਵਰ ਸਿੰਘ ਬਾਬਾ ਫਤਹਿ ਸਿੰਘ ਜਗਾਧਰੀ ਰੋਡ, ਦੋਸੜਕਾ (ਅੰਬਾਲਾ) ਵਿਖੇ ਗੁਰਦੁਆਰਾ ਸਾਹਿਬ ਦੇ ਸੈਕਟਰੀ ਵੱਲੋਂ ਪੁੱਜੀ ਸੂਚਨਾ ਅਨੁਸਾਰ ਹਰ ਦੂਸਰੇ ਮਹੀਨੇ ਇਸ ਅਸਥਾਨ 'ਪੁਰ ਅੰਮ੍ਰਿਤ-ਸੰਚਾਰ ਕਰਵਾਇਆ

ਜਾਂਦਾ ਹੈ। ਇਸੇ ਦੌਰਾਨ ਮਹੀਨਾ ਮਾਰਚ ਵਿਚ ੪੦ ਪ੍ਰਾਣੀ, ਮਈ 'ਚ ੧੦ ਪ੍ਰਾਣੀ ਅਤੇ ਜੁਲਾਈ ਵਿਚ ੩੧ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ।

## ਗੁ: ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ ਵਿਖੇ ਅੰਮ੍ਰਿਤ-ਸੰਚਾਰ

ਭਾਈ ਜੋਗਾ ਸਿੰਘ ਹੈੱਡ ਗ੍ਰੰਥੀ ਦੀ ਰਿਪੋਰਟ ਅਨੁਸਾਰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮੇਂ ਮਿਤੀ ੧੪-੫-੨੦੧੦ ਨੂੰ ੬੮ ਪ੍ਰਾਣੀ, ਮਿਤੀ ੧੨-੬-੨੦੧੦ ਨੂੰ ੫੩ ਪ੍ਰਾਣੀ ਅਤੇ ਮਿਤੀ ੧੧-੭-੨੦੧੦ ਨੂੰ ੪੩ ਪ੍ਰਾਣੀ ਗੁਰਦੁਆਰਾ ਸਾਹਿਬ ਤੋਂ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

## ਪਿੰਡ ਸ਼ੇਖੂਵਾਸ (ਸੰਗਰੂਰ) ਵਿਖੇ ਗੁਰਮਤਿ ਸਮਾਗਮ

ਪਿੰਡ ਸ਼ੇਖੂਵਾਸ, ਜ਼ਿਲ੍ਹਾ ਸੰਗਰੂਰ ਹਲਕਾ ਮੂਨਕ ਦੇ ਮੈਂਬਰ ਸ. ਰਾਮਪਾਲ ਸਿੰਘ ਬਹਿਣੀਵਾਲ ਦੇ ਸਹਿਯੋਗ ਨਾਲ ਧਰਮ ਪ੍ਰਚਾਰ ਹਿਤ ੨੨, ੨੩ ਮਾਰਚ ਨੂੰ ਮਹਾਨ ਗੁਰਮਤਿ ਸਮਾਗਮ ਹੋਇਆ। ਭਾਈ ਬਘੇਲ ਸਿੰਘ 'ਕੇਸਗੜ੍ਹ' ਨੇ ਸਮਾਗਮ ਤੋਂ ਪਹਿਲਾਂ ਆਸ-ਪਾਸ ਦੇ ਪਿੰਡਾਂ ਘੋੜੇਨਾਥ, ਰੋੜਵਾਲਾ, ਜਲੂਰ, ਕਾਲਬੰਜਰ, ਖੰਡੇਵਾਦ, ਹਰੀਗੜ੍ਹ, ਭੁਟਾਲ ਕਲਾਂ, ਰਾਮਗੜ੍ਹ ਸੰਧੂਆਂ, ਅੜਕਵਾਸ, ਨੰਗਲਾ ਵਿਖੇ ਅੰਮ੍ਰਿਤ ਸੰਚਾਰ ਸੰਬੰਧੀ ਸਵੇਰੇ-ਸ਼ਾਮ ਗੁਰਮਤਿ ਵਿਚਾਰ ਸੰਗਤਾਂ ਨਾਲ ਸਾਂਝੇ ਕੀਤੇ। ਜਿਸ ਦੀ ਪ੍ਰੇਰਨਾ ਸਦਕਾ ੧੦੦ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ। ਧਰਮ ਪ੍ਰਚਾਰ ਕਮੇਟੀ ਵੱਲੋਂ ੭੫ ਪ੍ਰਾਣੀਆਂ ਨੂੰ ਭੇਟਾ-ਰਹਿਤ ਕਕਾਰ ਦਿੱਤੇ ਗਏ।

ਭਾਈ ਮਨਜੀਤ ਸਿੰਘ ਜੋਧਪੁਰੀ (ਪ੍ਰਚਾਰਕ), ਭਾਈ ਤਰਸੇਮ ਸਿੰਘ ਢਾਡੀ ਜਥਾ, ਭਾਈ ਜੀਵਨ ਸਿੰਘ ਘਰਾਚੋਂ ਕਵੀਸ਼ਰੀ ਜਥੇ ਨੇ ਆਸ-ਪਾਸ ਪਿੰਡਾਂ ਵਿਚ ਪ੍ਰਚਾਰ ਕੀਤਾ।

ਤਲਵੰਡੀ ਸਾਬੋ ਦੀ ਨਾਟਕ ਟੀਮ ਨੇ ੨੨ ਮਾਰਚ ਨੂੰ ਰਾਤ ਨੂੰ ਸਿੱਖ ਇਤਿਹਾਸ ਨਾਲ ਸੰਬੰਧਿਤ ਨਾਟਕ ਪੇਸ਼ ਕੀਤਾ। ੨੩ ਮਾਰਚ ਨੂੰ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਗੁਰਦੁਆਰਾ ਸਾਹਿਬ ਦੀ ਨਵੀਂ ਇਮਾਰਤ ਦੀ ਨੀਂਹ ਰੱਖੀ ਅਤੇ ਪਤਿਤਪੁਣੇ, ਨਸ਼ਿਆਂ, ਭਰੂਣ-ਹੱਤਿਆ ਵਰਗੀਆਂ ਲਾਹਨਤਾਂ ਨੂੰ ਜੜ੍ਹੋਂ ਖਤਮ ਕਰਨ ਦਾ ਸੰਦੇਸ਼ ਦਿੱਤਾ। ਬਾਬਾ ਸੁਰਜੀਤ ਸਿੰਘ ਹਰੀਗੜ੍ਹ ਵਾਲਿਆਂ ਨੇ ਵੀ ਹਾਜ਼ਰੀ ਭਰੀ। ਸ. ਰਾਮਪਾਲ ਸਿੰਘ ਬਹਿਣੀਵਾਲ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ। ਸਮਾਗਮ ਵਿਚ ਸਾਬਕਾ ਕੇਂਦਰੀ ਮੰਤਰੀ ਅਤੇ ਰਾਜ ਸਭਾ ਮੈਂਬਰ ਸ. ਸੁਖਦੇਵ ਸਿੰਘ ਢੀਂਡਸਾ ਵਿਸ਼ੇਸ਼ ਤੌਰ 'ਤੇ ਹਾਜ਼ਰ ਹੋਏ।

## ਪ੍ਰਚਾਰ ਵਹੀਰ ਦੋਆਬਾ ਜ਼ੋਨ ਵੱਲੋਂ ਗੁਰਮਤਿ ਸਮਾਗਮ

ਜਥੇਦਾਰ ਸੁਰਜੀਤ ਸਿੰਘ ਮੈਂਬਰ ਧਰਮ ਪ੍ਰਚਾਰ ਕਮੇਟੀ ਦੁਆਰਾ ਚਲਾਈ ਜਾ

ਰਹੀ ਧਰਮ ਪ੍ਰਚਾਰ ਵਹੀਰ ਵੱਲੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪ੍ਰਕਾਸ਼ ਦਿਹਾੜੇ ਨੂੰ ਮੁਖ ਰੱਖਦਿਆਂ ਇਤਿਹਾਸਕ ਅਸਥਾਨ ਗੁਰਦੁਆਰਾ ਛੇਵੀਂ ਪਾਤਸ਼ਾਹੀ ਬਸਤੀ ਸ਼ੇਖ ਜਲੰਧਰ ਨੂੰ ਸੈਂਟਰ ਬਣਾ ਕੇ ਮਿਤੀ ੫ ਜੂਨ ਤੋਂ ੩ ਜੁਲਾਈ ੨੦੧੦ ਤਕ ਜਲੰਧਰ ਅਤੇ ਆਸ-ਪਾਸ ਦੇ ਨਗਰਾਂ ਵਿਚ ਗੁਰਮਤਿ ਸਮਾਗਮ ਕੀਤੇ ਗਏ, ਜਿਨ੍ਹਾਂ ਵਿਚ ਭਾਈ ਪਰਮਿੰਦਰ ਸਿੰਘ ਮਿਸ਼ਨਰੀ, ਬੀਬੀ ਤ੍ਰਿਲੋਚਨ ਕੌਰ ਅਤੇ ਢਾਡੀ ਜਥਾ ਬੀਬੀ ਚੰਚਲਦੀਪ ਕੌਰ ਨੇ ਸੰਗਤਾਂ ਨੂੰ ਕਰਮਕਾਂਡਾਂ, ਵਹਿਮਾਂ-ਭਰਮਾਂ, ਦੇਹਧਾਰੀ ਗੁਰੂਡੰਮ੍ਹ, ਪਤਿਤਪੁਣਾ ਤੇ ਨਸ਼ਿਆਂ ਵਰਗੀਆਂ ਅਲਾਮਤਾਂ ਤੋਂ ਬਚ ਕੇ ਗੁਰਮਤਿ ਨਾਲ ਜੁੜਨ ਅਤੇ ਅੰਮ੍ਰਿਤ ਛਕਣ ਦੀ ਪ੍ਰੇਰਨਾ ਕੀਤੀ। ਸਮਾਗਮ ਦੌਰਾਨ ੧੦੭ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਮਿਤੀ ੨੯ ਜੂਨ ਨੂੰ ਗੁਰਦੁਆਰਾ ਸਾਹਿਬ ਵਿਖੇ ਲਿਖਤੀ ਗੁਰਮਤਿ ਪ੍ਰਸ਼ਨੋਤਰੀ ਅਤੇ ੩੦ ਜੂਨ ੨੦੧੦ ਨੂੰ ਧਾਰਮਿਕ ਕਵਿਤਾ ਮੁਕਾਬਲੇ ਕਰਵਾਏ ਗਏ। ਜਿਨ੍ਹਾਂ ਵਿਚ ੧੫੦ ਬੱਚਿਆਂ ਨੇ ਹਿੱਸਾ ਲਿਆ। ਇਨ੍ਹਾਂ ਮੁਕਾਬਲਿਆਂ ਵਿਚ ਜੇਤੂ ਰਹਿਣ ਵਾਲੇ ਬੱਚਿਆਂ ਨੂੰ ਗੁਰਦੁਆਰਾ ਸਾਹਿਬ ਵੱਲੋਂ ਸ਼ੀਲਡਾਂ ਆਦਿ ਦੇ ਕੇ ਸਨਮਾਨਿਤ ਕਰਨ ਤੋਂ ਇਲਾਵਾ ੮੪ ਗੁਰਮਤਿ ਪ੍ਰਕਾਸ਼ ਰਸਾਲੇ ਵੀ ਜਾਰੀ ਕਰਵਾ ਕੇ ਦਿੱਤੇ ਗਏ।

ਇਸੇ ਤਰ੍ਹਾਂ ਡੇਰਾ ਭਾਈ ਹਰਿ ਜੀ ਸਾਹਿਬ ਪਿੰਡ ਖੁਖਰੈਣ ਵਾਲਿਆਂ ਢਿੱਲਵਾਂ, ਜ਼ਿਲ੍ਹਾ ਕਪੂਰਥਲਾ ਨੂੰ ਕੇਂਦਰ ਬਣਾ ਕੇ ੧੦ ਜੁਲਾਈ ਤੋਂ ੨੪ ਜੁਲਾਈ ਤਕ ਖੁਖਰੈਣ ਤੇ ਆਸ-ਪਾਸ ਦੇ ਨਗਰਾਂ ਵਿਚ ਗੁਰਮਤਿ ਸਮਾਗਮ ਕੀਤੇ ਗਏ, ਜਿਨ੍ਹਾਂ ਵਿਚ ਪ੍ਰਚਾਰਕ ਭਾਈ ਪਰਮਿੰਦਰ ਸਿੰਘ ਅਤੇ ਢਾਡੀ ਜਥਾ ਬੀਬੀ ਚੰਚਲਦੀਪ ਕੌਰ ਨੇ ਨਸ਼ਿਆਂ, ਪਤਿਤਪੁਣੇ, ਪਖੰਡਵਾਦ, ਵਹਿਮਾਂ-ਭਰਮਾਂ ਆਦਿ ਮਨਮੱਤਾਂ ਤੋਂ ਬਚਣ, ਗੁਰਮਤਿ ਨਾਲ ਜੁੜਨ ਅਤੇ ਅੰਮ੍ਰਿਤ ਛਕਣ ਦੀ ਸੰਗਤਾਂ ਨੂੰ ਪ੍ਰੇਰਨਾ ਕੀਤੀ। ੨੫ ਜੁਲਾਈ ਨੂੰ ਖੁਖਰੈਣ ਵਿਖੇ ਬਾਬਾ ਧਰਮ ਸਿੰਘ ਦੀ ਸਲਾਨਾ ਬਰਸੀ ਦੇ ਸੰਬੰਧ ਵਿਚ ਮੁਖ ਸਮਾਗਮ ਕੀਤਾ ਗਿਆ, ਜਿਸ ਦੌਰਾਨ ੪੦ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

## ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਵੱਖ-ਵੱਖ ਥਾਈਂ ਅੰਮ੍ਰਿਤ-ਸੰਚਾਰ

ਭਾਈ ਦਰਸ਼ਨ ਸਿੰਘ ਗ੍ਰੰਥੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਪ੍ਰਾਪਤ ਸੂਚਨਾ ਅਨੁਸਾਰ ਮਹੀਨਾ ਜੂਨ ੨੦੧੦ ਵਿਚ ਪੰਜਾਬ ਅਤੇ ਪੰਜਾਬ ਤੋਂ ਬਾਹਰ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਅੰਮ੍ਰਿਤ ਛਕਣ ਵਾਲੇ ਪ੍ਰਾਣੀਆਂ ਦਾ ਵੇਰਵਾ ਇਸ ਪ੍ਰਕਾਰ ਹੈ:

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੨-੬-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੧੮੭ |
| ੨-੬-੨੦੧੦ | ਪਿੰਡ ਮਹਿਣਾ (ਸ੍ਰੀ ਮੁਕਤਸਰ ਸਾਹਿਬ) | ੧੯ |
| ੩-੬-੨੦੧੦ | ਪਿੰਡ ਚੰਨੂ (ਸ੍ਰੀ ਮੁਕਤਸਰ ਸਾਹਿਬ) | ੩੩ |

| | | |
|---|---|---|
| ੪-੬-੨੦੧੦ | ਪਿੰਡ ਖੁੰਡੀਆਂ (ਸ੍ਰੀ ਮੁਕਤਸਰ ਸਾਹਿਬ) | ੩੬ |
| ੫-੬-੨੦੧੦ | ਗੁ: ਗੁਰੂ ਤੇਗ ਬਹਾਦਰ ਸਾਹਿਬ ਜੀ (ਗੁਰਦਾਸਪੁਰ) | ੩੫ |
| ੫-੬-੨੦੧੦ | ਪਿੰਡ ਸਹਿਣਾ ਖੇੜਾ (ਸ੍ਰੀ ਮੁਕਤਸਰ ਸਾਹਿਬ) | ੨੦ |
| ੬-੬-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੨੦੦ |
| ੬-੬-੨੦੧੦ | ਪਿੰਡ ਆਧਣੀਆਂ (ਸ੍ਰੀ ਮੁਕਤਸਰ ਸਾਹਿਬ) | ੨੪ |
| ੭-੬-੨੦੧੦ | ਪਿੰਡ ਅੱਬਲੂਖੁਰਾਣਾ (ਸ੍ਰੀ ਮੁਕਤਸਰ ਸਾਹਿਬ) | ੧੩ |
| ੮-੬-੨੦੧੦ | ਪਿੰਡ ਤਪਾਖੇੜਾ (ਸ੍ਰੀ ਮੁਕਤਸਰ ਸਾਹਿਬ) | ੨੬ |
| ੯-੬-੨੦੧੦ | ਪਿੰਡ ਫਤਹਿਪੁਰ ਮੰਨੀਆਂ (ਸ੍ਰੀ ਮੁਕਤਸਰ ਸਾਹਿਬ) | ੫੫ |
| ੯-੬-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੨੨੮ |
| ੧੧-੬-੨੦੧੦ | ਪਿੰਡ ਪੰਡੋਰੀ ਰਣ ਸਿੰਘ (ਤਰਨਤਾਰਨ) | ੨੪ |
| ੧੨-੬-੨੦੧੦ | ਗੁ: ਸੁਲਤਾਨਪੁਰ ਲੋਧੀ, ਕਪੂਰਥਲਾ | ੫੫ |
| ੧੩-੬-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੨੨੧ |
| ੧੫-੬-੨੦੧੦ | ਗੁ: ਬੀੜ ਬਾਬਾ ਬੁੱਢਾ ਜੀ (ਤਰਨਤਾਰਨ) | ੩੫ |
| ੧੬-੬-੨੦੧੦ | ਪਿੰਡ ਮਰਹਾਣਾ (ਤਰਨਤਾਰਨ) | ੪੨ |
| ੧੬-੬-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੧੯੩ |
| ੨੦-੬-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੧੮੫ |
| ੨੩-੬-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੧੬੭ |
| ੨੬-੬-੨੦੧੦ | ਸ੍ਰੀ ਗੋਇੰਦਵਾਲ ਸਾਹਿਬ, ਤਰਨਤਾਰਨ | ੨੬ |
| ੨੭-੬-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੧੮੯ |
| ੩੦-੬-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੧੯੮ |

## ਧਰਮ ਪ੍ਰਚਾਰ ਲਹਿਰ ਵੱਲੋਂ ਗ੍ਰੰਥੀ ਸਿੰਘਾਂ ਦਾ ਗੁਰਮਤਿ ਕੈਂਪ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਦੀ ਦਿਸ਼ਾ ਨਿਰਦੇਸ਼ਨਾ ਤੇ ਵਹੀਰ ਦੇ ਮੁਖੀ ਜਥੇਦਾਰ ਬਲਦੇਵ ਸਿੰਘ ਦੇ ਉੱਦਮ ਸਦਕਾ ਤਿੰਨ ਦਿਨਾਂ 'ਗੁਰਮਤਿ ਗਿਆਨ ਕੈਂਪ' ੧੬, ੧੭ ਅਤੇ ੧੮ ਜੁਲਾਈ ਨੂੰ ਭਾਈ ਮਹਾਂ ਸਿੰਘ ਦੀਵਾਨ ਹਾਲ ਸ੍ਰੀ ਦਰਬਾਰ ਸਾਹਿਬ, ਮੁਕਤਸਰ ਸਾਹਿਬ ਵਿਖੇ ਕਰਵਾਇਆ ਗਿਆ।

ਅਰਦਾਸ ਉਪਰੰਤ ਜਥੇਦਾਰ ਬਲਦੇਵ ਸਿੰਘ ਨੇ ਅਰੰਭਕ ਵਿਚਾਰ ਗ੍ਰੰਥੀ ਸਿੰਘਾਂ ਨਾਲ ਸਾਂਝੇ ਕਰਦਿਆਂ ਕਿਹਾ ਕਿ ਪਿੰਡ ਪੱਧਰ 'ਤੇ ਸਿੱਖੀ ਪ੍ਰਚਾਰ ਦੀ ਸਭ ਤੋਂ ਅਹਿਮ ਭੂਮਿਕਾ ਗ੍ਰੰਥੀ ਸਿੰਘਾਂ ਦੀ ਹੀ ਹੁੰਦੀ ਹੈ। ਇਸ ਲਈ ਗ੍ਰੰਥੀ ਸਿੰਘਾਂ ਦਾ ਗੁਰਮਤਿ ਦੇ ਫ਼ਲਸਫ਼ੇ ਅਤੇ ਸਿੱਖ ਰਹਿਤ ਮਰਯਾਦਾ ਦੇ ਧਾਰਨੀ ਹੋਣਾ ਬਹੁਤ ਜ਼ਰੂਰੀ ਹੈ। ਉਨ੍ਹਾਂ ਕਿਹਾ ਕਿ ਗ੍ਰੰਥੀ ਸਿੰਘਾਂ ਨੂੰ ਪੰਥਕ ਸਿੱਖ ਰਹਿਤ ਮਰਯਾਦਾ ਹਰ ਹਾਲਤ 'ਚ ਕਾਇਮ ਰੱਖਣੀ ਚਾਹੀਦੀ ਹੈ।

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ

ਸਿੰਘ ਅਤੇ ਸਿੰਘ ਸਾਹਿਬ ਗਿਆਨੀ ਮੱਲ ਸਿੰਘ ਨੇ ਹਾਜ਼ਰੀ ਭਰੀ। ਉਨ੍ਹਾਂ ਗ੍ਰੰਥੀ ਸਿੰਘਾਂ ਨੂੰ ਗੁਰਬਾਣੀ ਪਾਠ ਬੋਧ ਅਤੇ ਗੁਰਬਾਣੀ ਦੇ ਸ਼ੁਧ ਉਚਾਰਣ ਬਾਰੇ ਬਹੁਤ ਹੀ ਭਰਪੂਰ ਜਾਣਕਾਰੀ ਦਿੱਤੀ।

ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਹਰਜੀਤ ਸਿੰਘ ਉਚੇਚੇ ਤੌਰ 'ਤੇ ਹਾਜ਼ਰ ਹੋਏ। ਸ੍ਰੀ ਦਰਬਾਰ ਸਾਹਿਬ, ਸ੍ਰੀ ਮੁਕਤਸਰ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਹਰਪ੍ਰੀਤ ਸਿੰਘ ਨੇ ਹਾਜ਼ਰ ਗ੍ਰੰਥੀ ਸਾਹਿਬਾਨ ਨੂੰ ਨਿਤਨੇਮ ਦੀਆਂ ਬਾਣੀਆਂ ਦੀ ਸੰਥਿਆ ਦਿੱਤੀ। ਸ਼੍ਰੋਮਣੀ ਪ੍ਰਚਾਰਕ ਗਿਆਨੀ ਜਸਵਿੰਦਰ ਸਿੰਘ ਸ਼ਹੂਰ ਨੇ ਤਿੰਨੇ ਦਿਨ ਆਪਣੇ ਵਿਚਾਰ ਗ੍ਰੰਥੀ ਸਿੰਘਾਂ ਨਾਲ ਸਾਂਝੇ ਕੀਤੇ। ਉਨ੍ਹਾਂ ਦੱਸਿਆ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਰਯਾਦਾ ਸਾਰੇ ਸਿੱਖ ਪੰਥ ਦੀ ਮਰਯਾਦਾ ਹੈ ਅਤੇ ਇਹ ਸਾਰੇ ਪੰਥ 'ਤੇ ਲਾਗੂ ਹੁੰਦੀ ਹੈ। ਇਸ ਤਿੰਨ ਦਿਨਾਂ ਕੈਂਪ 'ਚ ਸ਼ਾਮਲ ਹੋਣ ਵਾਲੇ ਸਾਰੇ ਗ੍ਰੰਥੀ ਸਿੰਘਾਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਸਰਟੀਫੀਕੇਟ ਵੀ ਦਿੱਤੇ ਗਏ।

## ਸਰਹਿੰਦ ਫਤਹਿ ਦਿਵਸ ਦੇ ਸਬੰਧ 'ਚ ਨੈਸ਼ਨਲ ਸੈਮੀਨਾਰ

ਬਾਬਾ ਬੰਦਾ ਸਿੰਘ ਬਹਾਦਰ ਦੀ ਸਰਹਿੰਦ ਫਤਹਿ ਦਿਵਸ ਦੀ ਤੀਸਰੀ ਸ਼ਤਾਬਦੀ ਨੂੰ ਸਮਰਪਿਤ ਹਿੰਦੀ ਭਵਨ, ਨਵੀਂ ਦਿੱਲੀ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨੈਸ਼ਨਲ ਸੈਮੀਨਾਰ ਮਿਤੀ ੮ ਮਈ ੨੦੧੦ ਨੂੰ ਕਰਵਾਇਆ ਗਿਆ। ਸੈਮੀਨਾਰ ਦੇ ਅਰੰਭ ਵਿਚ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪੁੱਜੇ ਵਿਦਵਾਨਾਂ ਤੇ ਸ੍ਰੋਤੇ-ਜਨਾਂ ਨੂੰ ਜੀ ਆਇਆਂ ਆਖਿਆ। ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਉਪ-ਕੁਲਪਤੀ ਡਾ. ਜਸਪਾਲ ਸਿੰਘ ਨੇ ਉਦਘਾਟਨੀ ਭਾਸ਼ਨ ਦਿੱਤਾ। ਡਾ. ਜਸਬੀਰ ਸਿੰਘ, ਉਪ-ਕੁਲਪਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਫਤਹਿਗੜ੍ਹ ਸਾਹਿਬ, ਸ. ਤਰਲੋਚਨ ਸਿੰਘ ਮੈਂਬਰ ਰਾਜ ਸਭਾ, ਡਾ. ਜੋਧ ਸਿੰਘ ਅਤੇ ਡਾ. ਮਹਿੰਦਰ ਕੌਰ (ਗਿੱਲ) ਨੇ ਬਾਬਾ ਬੰਦਾ ਸਿੰਘ ਦੇ ਜੀਵਨ 'ਤੇ ਪਰਚੇ ਪੜ੍ਹੇ ਤੇ ਇਤਿਹਾਸ ਦੀ ਭਰਪੂਰ ਜਾਣਕਾਰੀ ਦਿੱਤੀ।

ਸੈਮੀਨਾਰ ਦੇ ਪ੍ਰਧਾਨਗੀ ਭਾਸ਼ਨ ਵਿਚ ਡਾ. ਜਸਵੰਤ ਸਿੰਘ ਨੇਕੀ ਨੇ ਕਿਹਾ ਕਿ ਅੱਜ ਅਜਿਹੇ ਇਤਿਹਾਸਕਾਰ ਪੈਦਾ ਕਰਨ ਦੀ ਜ਼ਰੂਰਤ ਹੈ ਜੋ ਇਤਿਹਾਸ ਵਿਚਲੇ ਭਰਮ-ਭੁਲੇਖੇ ਦੂਰ ਕਰ ਸਕਣ। ਜਥੇਦਾਰ ਕੁਲਦੀਪ ਸਿੰਘ (ਭੋਗਲ), ਸ. ਹਰਿੰਦਰਪਾਲ ਸਿੰਘ ਅਤੇ ਸ. ਭੁਪਿੰਦਰ ਸਿੰਘ ਮੈਂਬਰਾਨ ਸ਼੍ਰੋਮਣੀ ਕਮੇਟੀ ਨੂੰ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਕਮੇਟੀ ਨੇ ਸਨਮਾਨ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ।

■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ। *ਮਿਤੀ ੫-੯-੨੦੧੦*